Under Print
Not for Legal/Official use

# PUNJAB VIDHAN SABHA

*Friday, the 22nd February, 2019*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

---------------

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ, ਸ਼੍ਰੀ ਅੰਗਦ ਸਿੰਘ।

ਤਾਰਾ ਅੰਕਿਤ ਪ੍ਰਸ਼ਨ ਨੰ.1799

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**ਮਾਨਯੋਗ ਸਪੀਕਰ:** ਸ਼੍ਰੀ ਅਵਤਾਰ ਸਿੰਘ ਜੂਨੀਅਰ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** 1959 ਜੀ।

## ਬੱਸ ਸਟੈਂਡਾਂ ਤੇ ਹੋਈ ਆਮਦਨ ਬਾਰੇ

*1959. **ਸ਼੍ਰੀ ਅਵਤਾਰ ਸਿੰਘ ਜੂਨੀਅਰ:** ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:

ੳ) ਜਲੰਧਰ, ਲੁਧਿਆਣਾ ਅਤੇ ਪਟਿਆਲਾ ਬੱਸ ਸਟੈਂਡਾਂ ਤੇ ਪ੍ਰਾਈਵੇਟ ਬੱਸਾਂ ਤੋਂ ਕਿੰਨੀ ਅੱਡਾ ਫੀਸ ਵਸੂਲੀ ਜਾਂਦੀ ਹੈ;

ਅ) ਜਲੰਧਰ, ਲੁਧਿਆਣਾ ਅਤੇ ਪਟਿਆਲਾ ਬੱਸ ਸਟੈਂਡਾਂ ਤੋਂ ਮਿਤੀ 1 ਅਪ੍ਰੈਲ, 2017 ਤੋਂ 31 ਮਾਰਚ, 2018 ਤੱਕ ਅੱਡਾ ਫੀਸ, ਇਸ਼ਤਿਹਾਰ, ਪਾਰਕਿੰਗ ਫੀਸ ਜਾਂ ਕੋਈ ਹੋਰ ਸਾਧਨਾਂ ਤੋਂ ਕੁੱਲ ਕਿੰਨੀ ਰਾਸ਼ੀ ਇਕੱਤਰ ਕੀਤੀ ਗਈ ਸੀ;

ੲ) 1 ਅਪ੍ਰੈਲ, 2017 ਤੋਂ 31 ਮਾਰਚ, 2018 ਤੱਕ ਕ੍ਰਮਵਾਰ ਜਲੰਧਰ, ਲੁਧਿਆਣਾ ਅਤੇ ਪਟਿਆਲਾ ਬੱਸ ਸਟੈਂਡਾਂ ਦੇ ਸੁਧਾਰ ਲਈ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

**ਸ਼੍ਰੀਮਤੀ ਅਰੁਨਾ ਚੌਧਰੀ:**

(ੳ) ਬੱਸ ਸਟੈਂਡ ਜਲੰਧਰ, ਲੁਧਿਆਣਾ ਅਤੇ ਪਟਿਆਲਾ ਤੇ ਪ੍ਰਾਈਵੇਟ ਬੱਸਾਂ ਤੋਂ ਲਈ ਜਾ ਰਹੀ ਅੱਡਾ ਫੀਸ, ਦਾ ਵੇਰਵਾ **ਅਨੁਲੱਗ**-1 ਤੇ ਨੱਥੀ ਹੈ।

**ਅਨੁਲੱਗ**-1

Under Print
Not for Legal/Official use

| ਬੱਸ ਸਟੈਂਡ ਦਾ ਨਾਮ | ਅੱਡਾ ਫੀਸ<br>ਸਮੇਤ ਜੀ.ਐਸ.ਟੀ. ਪ੍ਰਤੀ ਬੱਸ, ਪ੍ਰਤੀ ਫੇਰਾ | |
|---|---|---|
| | ਸਧਾਰਨ ਬੱਸ (ਰੁਪਏ) | ਮਿੰਨੀ ਬੱਸ (ਰੁਪਏ) |
| ਜਲੰਧਰ | 94.40 | 47.20 |
| ਲੁਧਿਆਣਾ | 94.40 | 47.20 |
| ਪਟਿਆਲਾ | 118.00 | 59.00 |
| | | |

Under Print
Not for Legal/Official use

(ਅ) ਮਿਤੀ 01 ਅਪ੍ਰੈਲ 2017 ਤੋਂ 31 ਮਾਰਚ 2018 ਤੱਕ ਬੱਸ ਸਟੈਂਡ ਜਲੰਧਰ, ਲੁਧਿਆਣਾ ਅਤੇ ਪਟਿਆਲਾ ਤੋਂ ਹੋ ਰਹੀ ਕੁੱਲ ਆਮਦਨ ਦਾ ਵੇਰਵਾ **ਅਨੁਲੱਗ-2** ਤੇ ਨੱਥੀ ਹੈ।

| **ਬੱਸ ਸਟੈਂਡ ਦਾ ਨਾਮ** | ਅੱਡਾ ਫੀਸ, ਇਸ਼ਤਿਹਾਰ, ਪਾਰਕਿੰਗ ਫੀਸ ਜਾਂ ਹੋਰ ਸਾਧਨਾ ਤੋਂ ਹੋਈ ਕੁਲ ਆਮਦਨ (ਰੁਪਏ) **ਮਿਤੀ 01.04.2017 ਤੋਂ 31.03.2018 ਤੱਕ** |
|---|---|
| ਜਲੰਧਰ | 5,64,86,789/- |
| ਲੁਧਿਆਣਾ | 5,93,74,783/- |
| ਪਟਿਆਲਾ | 4,64,87,116/- |
| | |

**ਅਨੁਲੱਗ-2**

(ੲ) 01 ਅਪ੍ਰੈਲ 2017 ਤੋਂ 31 ਮਾਰਚ 2018 ਤੱਕ ਕ੍ਰਮਵਾਰ ਜਲੰਧਰ, ਲੁਧਿਆਣਾ ਅਤੇ ਪਟਿਆਲਾ ਬੱਸ ਸਟੈਂਡਾਂ ਦੇ ਸੁਧਾਰ ਲਈ ਕੁੱਲ ਖਰਚ ਕੀਤੀ ਰਕਮ ਦਾ ਵੇਰਵਾ **ਅਨੁਲੱਗ-3** ਨੱਥੀ ਹੈ।

**ਅਨੁਲੱਗ -3**

| **ਬੱਸ ਸਟੈਂਡ ਦਾ ਨਾਮ** | ਬੱਸ ਸਟੈਂਡਾਂ ਦੇ ਸੁਧਾਰ ਲਈ **ਖਰਚ** ਕੀਤੀ ਕੁੱਲ ਰਾਸ਼ੀ (ਰੁਪਏ) **ਮਿਤੀ 01.04.2017 ਤੋਂ 31.03.2018 ਤੱਕ** |
|---|---|
| ਜਲੰਧਰ | 1,92,19,076/- |
| ਲੁਧਿਆਣਾ | 1,49,59,993/- |
| ਪਟਿਆਲਾ | 35,61,408/- |
| | |

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯਾ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਜਲੰਧਰ ਦਾ ਬੱਸ ਸਟੈਂਡ ਤੇ ਹੋਰ ਬੱਸ ਸਟੈਂਡ ਹਨ, ਇਹ ਬੀ.ਓ.ਟੀ. ਤੇ ਬਣੇ ਸਨ ਔਰ ਜਿਹੜੀ ਇਨ੍ਹਾਂ ਦੀ ਅੱਡਾ ਫੀਸ ਸੀ, ਉਹ ਲਗਭਗ 30 ਰੁਪਏ ਸੀ ਪਰੰਤੂ ਜਦੋਂ ਗੌਰਮਿੰਟ ਨੇ ਟੇਕਓਵਰ ਕਰ ਲਿਆ, ਉਸ ਤੋਂ ਬਾਅਦ ਇਸ ਦੀ ਅੱਡਾ ਫੀਸ ਲਗਭਗ 50 ਰੁਪਏ ਇਨਕਰੀਜ਼ ਕਰ ਦਿੱਤੀ ਗਈ ਅਤੇ ਹੁਣ ਜਦੋਂ ਠੇਕੇ ਉੱਤੇ ਦੇ ਦਿੱਤੇ ਗਏ, ਤਾਂ ਉਸ ਦੀ ਅੱਡਾ ਫੀਸ ਲਗਭਗ 100 ਰੁਪਏ ਹੋ ਗਈ ਹੈ। ਕੀ ਇਹ ਸਹੀ ਹੈ ? ਦੂਜਾ ਸਰ, ਜਿਸ ਹਿਸਾਬ ਨਾਲ ਇਸ ਵਿੱਚ ਵੇਰਵਾ ਦਿੱਤਾ ਗਿਆ ਹੈ। ਗੌਰਮਿੰਟ ਨੂੰ ਲਗਭਗ ਸਾਢੇ 12 ਕਰੋੜ ਰੁਪਏ ਦਾ ਮੁਨਾਫਾ ਹੋਇਆ ਹੈ। ਸਰ, ਇਹ ਜਿਹੜੀ ਅੱਡਾ ਫੀਸ ਹੈ, ਇਹ ਫੇਅਰ ਦੇ ਵਿੱਚ ਇਨਕਲੂਡ ਹੁੰਦੀ ਹੈ ਅਤੇ ਐਂਡ ਆਫ ਦਿ ਡੇਅ ਸਭ ਤੋਂ ਗਰੀਬ ਆਦਮੀ ਇਸ ਚੀਜ਼ ਨੂੰ ਹੀ ਵਰਤੋਂ ਕਰਦਾ ਹੈ। ਕੀ ਇਸ ਵਿੱਚ ਘਾਟ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਥੈਂਕ ਯੂ।

**ਮਾਨਯੋਗ ਸਪੀਕਰ:** ਅਰੁਣਾ ਜੀ।

**ਮੰਤਰੀ:** ਸਪੀਕਰ ਸਾਹਿਬ, ਜਿਹੜਾ ਜਲੰਧਰ ਦਾ ਬੱਸ ਸਟੈਂਡ ਹੈ, ਉਹ 2007 ਵਿੱਚ ਹੈਂਡਓਵਰ ਹੋਇਆ ਸੀ ਔਰ ਇਸ ਦੀ ਬੱਸ ਦੀ ਫੀਸ 94 ਰੁਪਏ 44 ਪੈਸੇ ਹੈ। ਲੇਕਿਨ ਜਿਹੜਾ ਸਾਡਾ ਡਿਪਾਰਟਮੈਂਟ ਹੈ, ਇਹ ਇੱਕ ਕਮਰਸ਼ੀਅਲ ਅਦਾਰਾ ਹੈ। ਇਹ ਜ਼ਰੂਰੀ ਨਹੀਂ ਕਿ ਜਿਹੜੀ ਫੀਸ ਹੈ, ਉਹ ਬੱਸ ਦੇ ਸੁਧਾਰ ਲਈ ਖਰਚ ਕੀਤੀ ਜਾਂਦੀ ਹੈ ਪਰੰਤੂ ਉਸ ਦੇ ਨਾਲ ਓਵਰ ਹੈੱਡ ਖਰਚੇ ਜਿਵੇਂ ਸਾਂਭ-ਸੰਭਾਲ ਲਈ ਆਦਿ । ਇਸ ਤਰ੍ਹਾਂ ਜਿੱਥੇ ਇਨਕਮ ਹੈ, ਉੱਥੇ ਐਕਸਪੈਂਡੀਚਰ ਵੀ ਹੈ। ਸੋ, ਇਨ੍ਹਾਂ ਨੂੰ ਫਿਲਹਾਲ ਘੱਟ ਕਰਨ ਦੇ ਬਾਰੇ ਵਿੱਚ ਕੋਈ ਵਿਚਾਰ ਨਹੀਂ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਰ, ਸਪਲੀਮੈਂਟਰੀ ਜੀ।ਸਰ, ਮੇਰੀ ਗੁਜਾਰਿਸ਼ ਇਹ ਹੈ ਕਿ ਜਿਹੜੀ ਰੂਲਾਂ ਦੇ ਤਹਿਤ ਬੱਸ ਸਟੈਂਡ ਦੀ ਇਨਕਮ ਹੈ, ਉਹ ਸਿਰਫ ਬੱਸ ਸਟੈਂਡ ਦੇ ਮੈਨਟੈਂਨਅੰਸ ਵਾਸਤੇ ਵਰਤੀ ਜਾ ਸਕਦੀ ਹੈ ਵੇਅਰਐਜ਼ ਇਹ ਡਿਪਾਰਟਮੈਂਟ ਪਨਬਸ ਜਾਂ ਰੋਡਵੇਜ਼ ਦੀ ਇਨਕਮ ਵਿੱਚ ਇਨਕਲੂਡ ਕਰਦਾ ਹੈ। ਕੀ ਇਹ ਸਹੀ ਗੱਲ ਹੈ ?

**ਮਾਨਯੋਗ ਸਪੀਕਰ:** ਅਰੁਣਾ ਜੀ।

**ਮੰਤਰੀ:** ਸਪੀਕਰ ਸਾਹਿਬ, ਇਹ ਜ਼ਰੂਰੀ ਗੱਲ ਨਹੀਂ ਹੈ ਕਿ ਅਗਰ ਟਿਕਟ ਛਾਪਣ ਤੇ ਜਿੰਨੇ ਪੈਸੇ ਲੱਗਦੇ ਹਨ, ਉਹ ਸਿਰਫ ਟਿਕਟ ਛਾਪਣ ਤੇ ਹੀ ਲੱਗ ਸਕਦੇ ਹਨ।ਹੋਰ ਵੀ ਖਰਚੇ ਹੁੰਦੇ ਹਨ। ਕਈ ਅਜਿਹੇ ਬੱਸ ਸਟੈਂਡ ਹਨ, ਜਿਨ੍ਹਾਂ ਵਿੱਚ ਇਨਕਮ ਨਹੀਂ ਹੈ। ਸਾਰਿਆਂ ਨੂੰ ਬੈਲੰਸ ਕਰਨ ਵਾਸਤੇ ਇਹ ਜਿਹੜਾ ਖਰਚਾ ਹੈ,

ਇਹ ਸਾਡੇ ਵਾਸਤੇ ਜ਼ਰੂਰੀ ਹੈ। ਸੋ, ਇਹ ਜ਼ਰੂਰੀ ਨਹੀਂ ਹੈ ਕਿ ਸਿਰਫ ਬੱਸ ਸਟੈਂਡ ਦੀ ਜਿਹੜੀ ਇਨਕਮ ਇਕੱਠੀ ਹੁੰਦੀ ਹੈ, ਉਹ ਉਸੇ ਹੀ ਬੱਸ ਸਟੈਂਡ ਤੇ ਖਰਚ ਕੀਤੀ ਜਾਵੇ।ਫਿਰ ਵੀ ਅਸੀਂ ਕਰੀਬ ਦੋ ਕਰੋੜ ਰੁਪਏ ਜਲੰਧਰ ਦੇ ਬੱਸ ਸਟੈਂਡ ਦੇ ਸੁਧਾਰ ਵਾਸਤੇ ਖਰਚਿਆ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਰ, ਮੇਰਾ ਕੁਐਸਚਨ ਇਹ ਨਹੀਂ ਸੀ ਜੀ। ਮੈਂ ਇਹ ਬੇਨਤੀ ਕੀਤੀ ਸੀ ਕਿ ਕੀ ਇਸ ਦੀ ਇਨਕਮ ਰੋਡਵੇਜ਼ ਜਾਂ ਪਨਬਸ ਵਿੱਚ ਇਨਕਲੂਡ ਹੁੰਦੀ ਹੈ ? ਸਰ, ਉਸ ਵਿੱਚ ਤਾਂ ਬੱਸ ਸਟੈਂਡ ਦਾ ਕੋਈ ਸੁਧਾਰ ਨਹੀਂ ਹੋ ਰਿਹਾ ਹੈ। ਅਗਰ ਦੂਜੇ ਬੱਸ ਸਟੈਂਡਾਂ ਵਿੱਚ ਸੁਧਾਰ ਹੋ ਰਿਹਾ ਹੈ ਤਾਂ ਉਨ੍ਹਾਂ ਦੇ ਵੇਰਵੇ ਦੇ ਦਿਓ। ਸਰ, ਮੇਰੇ ਮੁਤਾਬਿਕ ਇਸ ਦੀ ਇਨਕਮ ਰੋਡਵੇਜ਼ ਜਾਂ ਪਨਬਸ ਵਿੱਚ ਇਨਕਲੂਡ ਹੋ ਰਹੀ ਹੈ। ਕੀ ਇਹ ਜਾਇਜ਼ ਹੈ?

**ਮਾਨਯੋਗ ਸਪੀਕਰ:** ਉਹ ਕਹਿ ਰਹੇ ਹਨ ਕਿ ਹੋ ਸਕਦਾ ਹੈ। ਉਨ੍ਹਾਂ ਨੇ ਕਹਿ ਦਿੱਤਾ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਰ, ਇਹ ਰੂਲਜ਼ ਦੇ ਮੁਤਾਬਿਕ ਨਹੀਂ ਅਲਾਊਡ ਜੀ।

**ਮਾਨਯੋਗ ਸਪੀਕਰ:** ਇਹ ਤਾਂ ਤੁਸੀਂ ਕਹਿੰਦੇ ਹੋ।ਵਜ਼ੀਰ ਸਾਹਿਬ ਦਾ ਜਵਾਬ ਆ ਗਿਆ ਹੈ। ਇਸ ਨੂੰ ਚੈੱਕ ਕਰ ਲਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਧੰਨਵਾਦ ਸਪੀਕਰ ਸਾਹਿਬ, ਜਲੰਧਰ, ਲੁਧਿਆਣਾ, ਪਟਿਆਲਾ ਇਹ ਵੱਡੇ ਸ਼ਹਿਰਾਂ ਦੇ ਬੱਸ ਸਟੈਂਡ ਹਨ।ਇੱਥੇ ਫੁੱਟ-ਫਾਲ ਵੀ ਜ਼ਿਆਦਾ ਹੈ। ਇਸ ਨਾਲ ਆਪਾਂ ਅੰਮ੍ਰਿਤਸਰ ਵੀ ਜ਼ੋੜ ਸਕਦੇ ਹਾਂ।ਤੁਸੀਂ ਕਹੋਗੇ ਕਿ ਇਸ ਵਾਸਤੇ ਵੱਖਰੇ ਸਵਾਲ ਦੀ ਲੋੜ ਹੈ।ਇਨ੍ਹਾਂ ਸ਼ਹਿਰਾਂ ਵਿਚ ਜਿੰਨੀ ਜ਼ਿਆਦਾ ਫੁੱਟ-ਫਾਲ ਹੈ ਮੈਂ ਮੰਤਰੀ ਸਾਹਿਬਾ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਹਿਸਾਬ ਨਾਲ ਉੱਥੇ ਪਬਲਿਕ ਯੂਟੀਲਿਟੀਜ਼ ਬਣਾਈਆਂ ਹੋਈਆਂ ਹਨ, ਬਾਥਰੂਮ ਆਦਿ ਪਰਾਪਰ ਉੱਥੇ ਚਲਦੇ ਹਨ? ਜੇ ਨਹੀਂ ਚਲਦੇ ਤਾਂ ਇਨ੍ਹਾਂ ਨੂੰ ਕਦੋਂ ਤੱਕ ਠੀਕ ਕਰੋਗੇ?

**ਮਾਨਯੋਗ ਸਪੀਕਰ:** ਅਰੁਣਾ ਜੀ।

**ਟਰਾਂਸਪੋਰਟ ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਇੱਥ ਰੂਟੀਨ ਦੇ ਵਿਚ ਬੱਸ ਅੱਡਿਆਂ ਤੇ ਖਰਚਾ ਕਰਦੇ ਹਾਂ। ਜੇ ਇਨ੍ਹਾਂ ਦੇ ਏਰੀਏ ਦੀ ਕੋਈ ਸਪੈਸ਼ਲ ਪਰਾਬਲਮ ਹੈ ਤਾਂ ਮੈਨੂੰ ਦੱਸ ਦੇਣ ਤੇ ਅਸੀਂ ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ:** ਅਗਲਾ ਸਵਾਲ, ਰਾਜ ਕੁਮਾਰ ਚੱਬੇਵਾਲ।ਅਵਤਾਰ ਜੀ, ਤੁਹਾਡੀਆਂ ਤਿੰਨ ਸਪਲੀਮੈਂਟਰੀਜ਼ ਹੋ ਗਈਆਂ ਹਨ,ਤਿੰਨ ਹੋ ਗਈਆਂ।

**ਸ਼੍ਰੀ ਅਵਤਾਰ ਸਿੰਘ ਜੂਨੀਅਰ :** ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਾਟਰ ਲਾਕਿੰਗ ਦੀ ਜਲੰਧਰ ਦੇ ਵਿਚ ਬਹੁਤ ਵੱਡੀ ਪ੍ਰਾਬਲਮ ਹੈ ਇਹ ਕਦੋਂ ਤੱਕ ਠੀਕ ਕਰਵਾ ਦਿਓਗੇ?

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਮੰਤਰੀ :** ਤੁਸੀਂ ਇਸ ਬਾਰੇ ਪ੍ਰਪੋਜ਼ਲ ਦੇ ਦਿਓ। ਇਸ ਤੇ ਵਿਚਾਰ ਕਰ ਲਵਾਂਗੇ।

**ਮਾਨਯੋਗ ਸਪੀਕਰ:** ਅਗਲਾ ਸਵਾਲ, ਰਾਜ ਕੁਮਾਰ ਚੱਬੇਵਾਲ।

*1905 **ਉੱਤਰ ਵੱਲੋਂ ਉਚੇਰੀ ਸਿੱਖਿਆ ਮੰਤਰੀ**

**ਹਲਕਾ ਚੱਬੇਵਾਲ ਵਿੱਚ ਸਰਕਾਰੀ ਸਹਿ ਸਿਖਿਆ ਕਾਲਜ ਖੋਲਣਾ**

**ਪ੍ਰਸ਼ਨ ਨੰ:***1905 ਸ੍ਰੀ ਰਾਜ ਕੁਮਾਰ ਚੱਬੇਵਾਲ, ਐਮ. ਐਲ.ਏ.:-ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਲੋਕਾਂ ਦੀ ਮੰਗ ਨੂੰ ਧਿਆਨ ਵਿੱਚ ਰੱਖਦੇ ਹੋਏ ਵਿਧਾਨ ਸਭਾ ਹਲਕਾ ਚੱਬੇਵਾਲ ਵਿੱਚ ਨਵਾਂ ਸਰਕਾਰੀ ਸਹਿ ਸਿਖਿਆ ਡਿਗਰੀ ਕਾਲਜ ਖੋਲ੍ਹਣ ਦੀ ਕੋਈ ਤਜਵੀਜ਼ ਰਖਦੀ ਹੈ; ਜੇਕਰ ਹੈ ਤਾਂ ਇਸਦੇ ਵੇਰਵੇ ਕੀ ਹਨ ?

**ਰਜ਼ੀਆ ਸੁਲਤਾਨਾ, ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ, ਪੰਜਾਬ**

**ਉੱਤਰ:** **ਹਾਂ ਜੀ।**

**ਵਿੱਤ ਮੰਤਰੀ ਪੰਜਾਬ ਵਲੋਂ ਬਜਟ 2019-20 ਦੀ ਤਕਰੀਰ ਵਿੱਚ ਚੱਬੇਵਾਲ ਵਿਖੇ ਕਾਲਜ ਖੋਲਣ ਸਬੰਧੀ ਘੋਸ਼ਣਾ ਕੀਤੀ ਗਈ।**

**ਸ਼੍ਰੀ ਰਾਜ ਕੁਮਾਰ ਚੱਬੇਵਾਲ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਅਤੇ ਸਾਡੇ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਆਪਣੀ ਤਕਰੀਰ ਵਿਚ ਚੱਬੇਵਾਲ ਵਿਖੇ ਇੱਕ ਕਾਲਜ ਖੋਲ੍ਹਣ ਦੀ ਘੋਸ਼ਣਾ ਕੀਤੀ ਹੈ। ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਲਜ ਕਦੋਂ ਬਣਨਾ ਸ਼ੁਰੂ ਹੋ ਜਾਵੇਗਾ? ਕਦੋਂ ਤੱਕ ਕੰਪਲੀਟ ਹੋ ਜਾਵੇਗਾ ਅਤੇ ਕਲਾਸਾਂ ਕਦੋਂ ਸ਼ੁਰੂ ਹੋ ਜਾਣਗੀਆਂ?

**ਉਚੇਰੀ ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਥੋੜ੍ਹੀ ਜਿਹੀ ਡਿਟੇਲ ਦੱਸਣੀ ਚਾਹੁੰਦੀ ਹਾਂ ਕਿ ਸਾਡੇ ਜਿਹੜੇ ਪਹਿਲਾਂ ਵੀ ਕਾਲਜ ਅਨਾਊਂਸ ਹੋਏ ਸੀ, ਇਨ੍ਹਾਂ ਨੂੰ ਸ਼ੁਰੂ ਕਰਨ

ਵਾਸਤੇ ਕਿੰਨਾ ਟਾਈਮ ਲੱਗਿਆ ਹੈ। ਮੈਂ ਪਹਿਲਾਂ ਵੀ ਹਾਊਸ ਦੇ ਵਿਚ ਵਾਅਦਾ ਕੀਤਾ ਸੀ ਕਿ ਮੈਂ ਆਪਣੀ ਲਿਸਟ ਲੈ ਕੇ ਆਵਾਂਗੀ ਮੈਨੂੰ ਸਿਰਫ ਦੋ ਮਿੰਟ ਲੱਗਣੇ ਹਨ ਮੈਂ ਸਾਰੀ ਡਿਟੇਲ ਰੱਖਣਾ ਚਾਹੁੰਦੀ ਹਾਂ।

ਪੰਜਾਬ ਵਿਚ ਕੁੱਲ 90 ਸਬ-ਡਵੀਜ਼ਨਾਂ ਹਨ ਜਿਨ੍ਹਾਂ ਵਿਚੋਂ ਕੁੱਲ 30 ਇਹੋ ਜਿਹੀਆਂ ਸਬ-ਡਵੀਜ਼ਨਾਂ ਹਨ, ਜਿੱਥੇ ਕੋਈ ਵੀ ਸਰਕਾਰੀ ਕਾਲਜ ਜਾਂ ਯੂਨੀਵਰਸਿਟੀ ਕਾਲਜ ਨਹੀਂ ਸਨ। ਕਾਂਗਰਸ ਪਾਰਟੀ ਦੇ ਚੋਣ ਮੈਨੀਫੈਸਟੋ ਅਨੁਸਾਰ ਪੰਜਾਬ ਰਾਜ ਵਿਚ ਘੱਟੋ ਘੱਟ 50 ਨਵੇਂ ਕਾਲਜ ਖੋਲ੍ਹੇ ਜਾਣ ਦਾ ਵਾਅਦਾ ਸੀ, ਤਾਂ ਜ਼ੋ ਕਿ ਹਰ ਸਬ-ਡਵੀਜ਼ਨ ਵਿਚ ਘੱਟੋ ਘੱਟ ਇਕ ਸਰਕਾਰੀ ਕਾਲਜ ਹੋਵੇ। ਇਸ ਮੰਤਵ ਦੀ ਪੂਰਤੀ ਅਧੀਨ ਸਾਲ 2017-18 ਵਿਚ 5 ਕਾਲਜ ਕਲਾਨੌਰ (ਗੁਰਦਾਸਪੁਰ), ਦਾਨੇਵਾਲ (ਮਲੌਟ), ਸੈਕਟਰ-39 (ਲੁਧਿਆਣਾ ਈਸਟ), ਜਾਡਲਾ(ਨਵਾਂ ਸ਼ਹਿਰ), ਸਹਿਬਾਜ਼ਪੁਰ (ਖਡੂਰ ਸਾਹਿਬ) ਖੋਲ੍ਹੇ ਜਾਣ ਦਾ ਐਲਾਨ ਕੀਤਾ ਗਿਆ। ਇਨ੍ਹਾਂ ਵਿਚੋਂ ਕਲਾਨੌਰ (ਗੁਰਦਾਸਪੁਰ), ਦਾਨੇਵਾਲ (ਮਲੌਟ), ਸੈਕਟਰ-39,(ਲੁਧਿਆਣਾ ਈਸਟ), ਜਾਂਡਲਾ (ਨਵਾਂ ਸ਼ਹਿਰ) ਕਾਲਜਾਂ ਦੀ ਉਸਾਰੀ ਸ਼ੁਰੂ ਹੋ ਚੁੱਕੀ ਹੈ ਅਤੇ ਸਰਕਾਰੀ ਕਾਲਜ, ਸਹਿਬਾਜ਼ਪੁਰ (ਖਡੂਰ ਸਾਹਿਬ) ਦੀ ਪ੍ਰਸ਼ਾਸਕੀ ਪ੍ਰਵਾਨਗੀ  ਜਾਰੀ ਕੀਤੀ ਜਾ ਚੁੱਕੀ ਹੈ ਅਤੇ ਟੈਂਡਰ ਲਗਾਏ ਜਾ ਰਹੇ ਹਨ।ਸਾਲ 2018-19 ਵਿਚ ਹੇਠ ਲਿਖੇ 10 ਕਾਲਜ ਰੋਸ਼ਨਵਾਲਾ(ਭਵਾਨੀਗੜ੍ਹ) ਢੋਲਬਾਹਾ(ਹੁਸ਼ਿਆਰਪੁਰ), ਸਿੱਧਪੁਰ (ਦੀਨਾਨਗਰ) ਸ਼ਾਹਕੋਟ (ਜਲੰਧਰ) ਹੁਸਨਰ (ਗਿਦੜਬਾਹਾ), ਰਾਏਕੋਟ(ਲੁਧਿਆਣਾ), ਮਹੈਣ (ਆਨੰਦਪੁਰ ਸਾਹਿਬ), ਬੂਟਾ ਮੰਡੀ (ਜਲੰਧਰ-2), ਅਬੋਹਰ (ਫਾਜ਼ਿਲਕਾ) ਅਤੇ ਮਲੇਰਕੋਟਲਾ ਵਿਖੇ ਖੋਲ੍ਹੇ ਜਾਣ ਦਾ ਐਲਾਨ ਕੀਤਾ ਗਿਆ ਸੀ। ਇਨ੍ਹਾਂ ਵਿਚੋਂ ਦੋ ਕਾਲਜ ਸਰਕਾਰੀ ਕਾਲਜ, ਰੋਸ਼ਨਵਾਲਾ (ਭਵਾਨੀਗੜ੍ਹ) ਅਤੇ ਸ਼ਾਹਕੋਟ (ਜਲੰਧਰ) ਦੀ ਉਸਾਰੀ ਹੋ ਚੁੱਕੀ ਹੈ।ਸਰਕਾਰੀ ਕਾਲਜ, ਢੋਲਬਾਹਾ (ਹੁਸ਼ਿਆਰਪੁਰ) ਸਿੱਧਪੁਰ (ਦੀਨਾਨਗਰ) ਅਤੇ ਹੁਸਨਰ (ਗਿੱਦੜਬਾਹਾ) ਤਿੰਨ ਕਾਲਜਾਂ ਦੀ ਪ੍ਰਸ਼ਾਸਕੀ ਪ੍ਰਵਾਨਗੀ ਜਾਰੀ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ ਬਾਕੀ ਰਹਿੰਦੇ ਸਰਕਾਰੀ ਕਾਲਜ ਰਾਏਕੋਟ ਲੁਧਿਆਣਾ , ਮਹੈਣ (ਆਨੰਦਪੁਰ ਸਾਹਿਬ), ਬੂਟਾ ਮੰਡੀ(ਜਲੰਧਰ-2), ਅਬੋਹਰ (ਫਾਜ਼ਿਲਕਾ) ਅਤੇ ਸਰਕਾਰੀ ਗਰਲਜ਼ ਕਾਲਜ, ਮਲੇਰਕੋਟਲਾ ਵਿਖੇ 5 ਕਾਲਜ ਖੋਲ੍ਹਣ ਦੀ ਪ੍ਰਵਾਨਗੀ ਦਿੱਤੀ ਜਾ ਚੁੱਕੀ ਹੈ ਇਨ੍ਹਾਂ ਕਾਲਜਾਂ ਲਈ ਜ਼ਮੀਨ ਪ੍ਰਾਪਤ ਕਰਨ ਅਤੇ ਬਿਲਡਿੰਗ ਦੀ ਉਸਾਰੀ ਲਈ ਪ੍ਰਸ਼ਾਸਕੀ ਪ੍ਰਵਾਨਗੀ ਵਿਚਾਰ ਅਧੀਨ ਹੈ।

**ਸ਼੍ਰੀਮਤੀ ਰਜ਼ੀਆ ਸੁਲਤਾਨਾ** ... ਜਾਰੀ ...

ਉਨ੍ਹਾਂ ਕਾਲਜਾਂ ਲਈ ਜ਼ਮੀਨ ਪ੍ਰਾਪਤ ਕਰਨ, ਬਿਲਡਿੰਗ ਦੀ ਉਸਾਰੀ ਲਈ ਪ੍ਰਸ਼ਾਸ਼ਕੀ ਪ੍ਰਵਾਨਗੀ ਵਿਚਾਰ ਅਧੀਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਉਤਸਵ ਦੇ ਸਬੰਧ ਵਿੱਚ ਸੁਲਤਾਨਪੁਰ ਲੋਧੀ ਵਿਖੇ ਬੇਬੇ ਨਾਨਕੀ ਸਰਕਾਰੀ ਕਾਲਜ (ਲੜਕੀਆਂ) ਵੀ ਖੋਲ੍ਹਣ ਦਾ ਐਲਾਨ ਕੀਤਾ ਗਿਆ ਸੀ, ਲਈ ਜ਼ਮੀਨ ਅਲਾਟ ਕਰਨ ਉਪਰੰਤ ਬਿਲਡਿੰਗ ਦੀ ਉਸਾਰੀ ਲਈ ਪ੍ਰਸ਼ਾਸ਼ਕੀ ਪ੍ਰਵਾਨਗੀ ਲਈ ਕਾਰਵਾਈ ਆਰੰਭੀ ਜਾ ਚੁੱਕੀ ਹੈ। ਇਸ ਤਰ੍ਹਾਂ ਹੁਣ ਸਾਲ 2017-18 ਵਿੱਚ ਪੰਜ ਕਾਲਜ ਅਤੇ 2018-19 ਦੌਰਾਨ 11 ਕਾਲਜ,

ਕੁੱਲ 16 ਸਰਕਾਰੀ ਡਿਗਰੀ ਕਾਲਜ ਸਥਾਪਿਤ ਕਰਨ ਦੀ ਕਾਰਵਾਈ ਚੱਲ ਰਹੀ ਹੈ। ਇਸ ਤੋਂ ਇਲਾਵਾ ਰਾਸ਼ਟਰੀ ਉਚਤਰ ਸਿੱਖਿਆ ਅਭਿਐਨ ਤਹਿਤ ਮੋਗਾ ਜਿਲ੍ਹੇ ਦੇ ਪਿੰਡ ਫਤਹਿਗੜ੍ਹ ਕੋਰੋਟਾਣਾ ਵਿਖੇ ਨਿਊ ਮਾਡਲ ਡਿਗਰੀ ਕਾਲਜ ਦੀ ਉਸਾਰੀ ਲਈ ਟੈਂਡਰ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ ਹੈ। ਸਰਕਾਰੀ ਕਾਲਜ ਲੁਧਿਆਣਾ ਈਸਟ, ਜੰਡਿਆਲਾ, ਸ਼ਹੀਦ ਭਗਤ ਸਿੰਘ ਨਗਰ ਅਤੇ ਕਲਾਨੌਰ (ਗੁਰਦਾਸਪੁਰ) ਵਿਖੇ ਸਾਲ 2018-19 ਸ਼ੈਸ਼ਨ ਲਈ ਕਲਾਸਾਂ ਵੀ ਚੱਲ ਰਹੀਆਂ ਹਨ। ਮਾਨਯੋਗ ਮੁੱਖ ਮੰਤਰੀ ਜੀ ਦੇ ਆਦੇਸ਼ਾਂ ਦੀ ਪਾਲਣਾ ਵਿੱਚ ਸਾਲ 2019-20 ਲਈ ਪੰਜਾਬ ਰਾਜ ਅੰਦਰ 10 ਹੋਰ ਨਵੇਂ ਡਿਗਰੀ ਕਾਲਜ ਖੋਲ੍ਹਣ ਸਬੰਧੀ ਬਜਟ ਵਿੱਚ ਕੀਤੇ ਐਲਾਨ ਦੀ ਪਾਲਣਾ ਵਿੱਚ ਤੁਰੰਤ ਕਾਰਵਾਈ ਆਰੰਭੀ ਜਾਵੇਗੀ।

ਸਪੀਕਰ ਸਾਹਿਬ, ਮੈਂ ਹੋਰ ਕਾਲਜਾਂ ਬਾਰੇ ਵੀ ਦੱਸ ਸਕਦੀ ਹਾਂ ਕਿ ਕਿਹੜੇ ਕਿਹੜੇ ਹਨ।

**ਮਾਨਯੋਗ ਸਪੀਕਰ** : ਇਹ ਉਨ੍ਹਾਂ ਕੋਲ ਰਿਟਨ ਵਿੱਚ ਚਲਿਆ ਗਿਆ ਹੋਵੇਗਾ?

**ਮੰਤਰੀ** : ਹਾਂ ਜੀ।

**ਮਾਨਯੋਗ ਸਪੀਕਰ** : ਬੱਸ ਫਿਰ ਠੀਕ ਹੈ, ਕੋਈ ਗੱਲ ਨਹੀਂ। ਪੜ੍ਹਨ ਦੀ ਲੋੜ ਨਹੀਂ। ਤੁਸੀਂ ਦੱਸੋ ਚੱਬੇਵਾਲ ਸਹਿਬ।

**ਮੰਤਰੀ** : ਸਪੀਕਰ ਸਾਹਿਬ, ਮੈਂ ਸਿਰਫ ਇੰਨਾ ਕਹਿਣਾ ਚਾਹੁੰਦੀ ਹਾਂ ਕਿ ਹਕੀਕਤ ਨੂੰ ਜਾਣੇ ਬਿਨਾਂ ਸਰਕਾਰ ਦਾ ਅਕਸ ਖਰਾਬ ਕਰਨ ਦੀ ਕੋਸ਼ਿਸ਼ ਕਰਨ ਵਾਲਿਆਂ ਲਈ ਇਹ ਮੂੰਹ ਤੇ ਡੈਸ਼ ਡੈਸ਼ ਹੈ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ) (ਬੈਠੇ ਬੈਠੇ)** : ਵਾਹ ਵਾਹ। (ਥੰਪਿੰਗ)

**ਮਾਨਯੋਗ ਸਪੀਕਰ** : ਚੱਬੇਵਾਲ ਸਾਹਿਬ।

**ਸ਼੍ਰੀ ਰਾਜ ਕੁਮਾਰ ਚੱਬੇਵਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਕੈਪਟਨ ਸਰਕਾਰ ਨੂੰ ਬਹੁਤ ਬਹੁਤ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਪੜ੍ਹਾਈ ਦੇ ਖੇਤਰ ਵਿੱਚ ਬਹੁਤ ਮੱਲਾਂ ਮਾਰੀਆਂ ਜਾ ਰਹੀਆਂ ਹਨ ਅਤੇ ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਕਾਲਜਾਂ ਦੀ ਤਜਵੀਜ਼ ਮੰਤਰੀ ਸਾਹਿਬਾ ਨੇ ਪੇਸ਼ ਕੀਤੀ ਹੈ, ਮੈਂ ਉਨ੍ਹਾਂ ਦਾ ਬਹੁਤ ਧੰਨਵਾਦ ਕਰਨਾ ਚਾਹੁੰਦਾ ਹਾਂ ਪਰ ਇਸ ਦੇ ਨਾਲ ਹੀ ਮੈਂ ਮੰਤਰੀ ਸਾਹਿਬਾ ਨੂੰ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਕਾਲਜਾਂ ਦੀ ਇੰਨੀ ਇਨਫਰਾਸਟਰਕਚਰ ਡਿਵੈਲਪ ਕੀਤੀ ਜਾ ਰਹੀ ਹੈ, ਉਥੇ ਟੀਚਿੰਗ ਸਟਾਫ ਕਿਉਂਕਿ ਮਕ.ਗਕ.;ਗਕ਼ਦਖ ਗਚਅਅਜਅਪ ਤੀਰਗਵ, ਉਸ ਟੀਚਿੰਗ ਸਟਾਫ ਦੇ ਲਈ ਸਾਡੀ ਸਰਕਾਰ ਕੀ ਉਪਰਾਲੇ ਕਰ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ 2003 ਤੋਂ ਬੈਨ ਲੱਗਿਆ ਹੋਇਆ ਹੈ ਪਰ ਫਿਰ ਵੀ ਸਾਡੀ ਕੋਸ਼ਿਸ਼ ਜਾਰੀ ਹੈ, ਫਾਈਲ ਚਲਾਈ ਹੋਈ ਹੈ। ਅਸੀਂ ਉਮੀਦ ਕਰਦੇ ਹਾਂ ਕਿ ਇਹ ਮਸਲਾ ਜਲਦੀ ਤੋਂ ਜਲਦੀ ਹੱਲ ਹੋ ਜਾਵੇਗਾ। ਅਸੀਂ ਕੋਰਟ ਦੇ ਵਿੱਚ ਵੀ ਇਸ ਨੂੰ ਫਾਲੋਅ ਕਰ ਰਹੇ ਹਾਂ।

**ਮਾਨਯੋਗ ਸਪੀਕਰ** : ਥੈਂਕ ਯੂ, ਥੈਂਕ ਯੂ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਇੰਨੇ ਕਾਲਜ ਖੁਲ੍ਹ ਗਏ ਹਨ ਅਤੇ ਇੰਨੇ ਖੁਲ੍ਹ ਰਹੇ ਹਨ। ਐਲਾਨ ਹੋਇਆ ਸੀ ਭਵਾਨੀਗੜ੍ਹ ਦਾ, ਦਿੜ੍ਹਬੇ ਦਾ, ਮੂਣਕ ਦਾ,

ਲਹਿਰੇਗਾਗਾ ਦਾ। ਸੰਗਰੂਰ ਜਿਲ੍ਹੇ ਵਿੱਚ ਇੱਕ ਵੀ ਕਾਲਜ ਹਾਲੇ ਤੱਕ ਖੁਲ੍ਹਿਆ ਨਹੀਂ। ਈਵਨ ਮਲੇਰਕੋਟਲੇ ਦੀ ਵੀ ਗੱਲ ਕਰ ਰਹੇ ਹਨ ....

**ਮਾਨਯੋਗ ਸਪੀਕਰ** : ਤੁਸੀਂ ਸਵਾਲ ਪੁੱਛੋ।

**ਸਰਦਾਰ ਹਰਪਾਲ ਸਿੰਘ ਚੀਮਾ** : ਮੈਂ ਉਹੀ ਕਹਿ ਰਿਹਾ ਹਾਂ, ਸਰ। ਇਨ੍ਹਾਂ ਨੇ ਕਿਹਾ ਹੈ ਡੈਸ਼ ਡੈਸ਼ ਡੈਸ਼, ਪੰਜਾਬ ਦੇ ਵਿੱਚ ਟੀਚਰਾਂ ਦੀ ਭਰਤੀ ਇੱਕ ਨਹੀਂ ਹੋਈ। ਜਿਹੜੇ ਪੁਰਾਣੇ ਹਨ, ਜਿਹੜੇ ਗੈਸਟ ਫੈਕਲਿਟੀ ਹਨ, ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ। ਕਿਤੇ ਕੁਛ ਹੋਰ ਨਹੀਂ ਹੋ ਰਿਹਾ। ਮੈਂ ਕਹਿੰਦਾ ਹਾਂ ਕਿ ਇਹ ਐਲਾਨ ਹਨ, ਕਿਤੇ ਕੋਈ ਬਿਲਡਿੰਗ ਨਹੀਂ ਬਣੀ। 2017 ਦੇ ਵਿੱਚ ਦਿੜ੍ਹਬੇ ਦੇ ਵਿੱਚ ਇਨ੍ਹਾਂ ਨੇ ਆਪ ਸਰਵੇ ਕਰਵਾਇਆ ਸੀ, ਉਸ ਕਾਲਜ ਦਾ ਕੀ ਬਣਿਆ, ਸਰ? ਉਸ ਦਾ ਨਾਮ ਤੱਕ ਨਹੀਂ ਲਿਆ। ਮੈਂ ਸਮਝਦਾ ਹਾਂ ਕਿ ਜਿਹੜੀਆਂ ਗੱਲਾਂ ਇਨ੍ਹਾਂ ਨੂੰ ਸੂਟ ਲਗਦੀਆਂ ਹਨ, ਠੀਕ ਲਗਦੀਆਂ ਹਨ ਉਹ ਬੋਲ ਦਿੰਦੇ ਹਨ, ਦੂਜੀਆਂ ਨੂੰ ਡੈਸ਼ ਡੈਸ਼ ਕਹਿ ਦਿੰਦੇ ਹਨ।

**ਮਾਨਯੋਗ ਸਪੀਕਰ** : ਇਹ ਗੱਲ ਚੱਬੇਵਾਲ ਦੀ ਹੋ ਰਹੀ ਹੈ। ਨਹੀਂ, ਇਸ ਤਰ੍ਹਾਂ ਨਹੀਂ ਹੁੰਦਾ। ਚੱਬੇਵਾਲ ਦੀ ਗੱਲ ਹੋ ਰਹੀ ਹੈ।

**ਸਰਦਾਰ ਹਰਪਾਲ ਸਿੰਘ ਚੀਮਾ** : ਇਹ ਗੱਲ ਇਨ੍ਹਾਂ ਨੇ ਕੀਤੀ ਹੈ, ਇਹ ਲਿਸਟ ਲੈ ਕੇ ਆਏ ਹਨ।

**ਮਾਨਯੋਗ ਸਪੀਕਰ** : ਚੱਬੇਵਾਲ ਦੀ ਗੱਲ ਹੋ ਰਹੀ ਹੈ। ਬੈਠੋ, ਬੈਠੋ।

**ਮੰਤਰੀ** : ਸਪੀਕਰ ਸਾਹਿਬ ....

**ਸਰਦਾਰ ਹਰਪਾਲ ਸਿੰਘ ਚੀਮਾ** : ਪਰਸੋਂ ਜਿਹੜੀ ਗੱਲ ਹੋਈ ਸੀ, ਇਹ ਲਿਸਟ ਲੈ ਕੇ ਆਏ ਹਨ। ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ .....

**ਮਾਨਯੋਗ ਸਪੀਕਰ** : ਮੰਤਰੀ ਸਾਹਿਬਾ, ਬੈਠੋ। ਨੈਕਸਟ ਸਵਾਲ ਅਮਿਤ ਵਿੱਜ। ....(ਵਿਘਨ)... ਅਗਲਾ ਸਵਾਲ, ਅਮਿਤ ਵਿੱਜ।

**ਮੰਤਰੀ** : ਸਪੀਕਰ ਸਹਿਬ, ਮੈਂ ਇਨ੍ਹਾਂ ਦਾ ਜਵਾਬ ਦੇਣਾ ਚਾਹੁੰਦੀ ਹਾਂ। ....(ਵਿਘਨ)....

**ਮਾਨਯੋਗ ਸਪੀਕਰ** : ਬੈਠੋ, ਬੈਠੋ, ਬੈਠੋ।

**ਮੰਤਰੀ** : ਭਵਾਨੀਗੜ੍ਹ ਕਾਲਜ ਦੀ ਬਿਲਡਿੰਗ ਬਣ ਰਹੀ ਹੈ। ਮਨਿਸਟਰ ਸਾਹਿਬ (ਸ਼੍ਰੀ ਵਿਜੇ ਇੰਦਰ ਸਿੰਗਲਾ ਵੱਲ ਇਸ਼ਾਰਾ) ਬੈਠੇ ਹਨ, ਇਹ ਦੱਸਣਗੇ ਕਿ ਭਵਾਨੀਗੜ੍ਹ ਕਾਲਜ ਦੀ ਬਿਲਡਿੰਗ ਬਣ ਰਹੀ ਹੈ। ਬਿਲਡਿੰਗ ਬਣਨ ਨੂੰ ਦੋ-ਢਾਈ ਸਾਲ ਲਗਦੇ ਹਨ। ਕੋਈ ਸਾਡੇ ਕੋਲ ਅਲਾਦੀਨ ਦਾ ਚਰਾਗ ਨਹੀਂ ਕਿ ਘਸਾਵਾਂਗੇ ਤੇ ਬਿਲਡਿੰਗ ਖੜ੍ਹੀ ਹੋ ਜਾਵੇਗੀ। ਦੋ-ਢਾਈ ਸਾਲ ਲੱਗਣਗੇ। ਕਿਤੇ ਕਿਤੇ ਅਸੀਂ ਕਲਾਸਾਂ ਵੀ ਸ਼ੁਰੂ ਕਰ ਦਿੱਤੀਆਂ ਹਨ। ਭਵਾਨੀਗੜ੍ਹ ਦੀ ਬਿਲਡਿੰਗ ਬਣ ਰਹੀ ਹੈ, ਮਨਿਸਟਰ ਸਾਹਿਬ ਦੱਸਣਗੇ। ਇਹ ਬੈਠੇ ਹਨ। ਬਾਕੀ ਇਨ੍ਹਾਂ ਦੀਆਂ ਗੱਲਾਂ ਰਹੀਆਂ, ਉਹ ਸਭ ਝੂਠ ਦਾ ਪੁਲੰਦਾ ਹੈ।

**ਮਾਨਯੋਗ ਸਪੀਕਰ** : ਰਜ਼ੀਆ ਜੀ, ਗੱਲ ਚੱਬੇਵਾਲ ਦੀ ਹੋ ਰਹੀ ਹੈ। ਤੁਸੀਂ ਬੈਠੋ।

**ਮੰਤਰੀ** : ਠੀਕ ਹੈ, ਸਰ।

**ਮਾਨਯੋਗ ਸਪੀਕਰ** : ਅਗਲਾ ਸਵਾਲ, ਅਮਿਤ ਵਿੱਜ।

*1866 ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ ਪੰਜਾਬੀ

**ਸ਼੍ਰੀ ਅਮਿਤ ਵਿਜ:** ਸਪੀਕਰ ਸਾਹਿਬ, ਇਹ ਪੰਜ ਛੇ ਸੌ ਪਰਿਵਾਰ ਹਨ ਜਿਹੜੇ ਆਲਮੋਸਟ ਚੱਕੀ ਰਿਵਰ ਦੀ edge ਤੇ ਹਨ ਅਤੇ ਇਹ ਬਹੁਤ ਗਰੀਬ ਪਰਿਵਾਰ ਹਨ। ਮੈਂ ਪਰਸਨਲੀ ਸਾਰਿਆਂ ਨੂੰ ਦੇਖ ਆਇਆ ਹਾਂ, ਸਰ, ਨੈਕਸਟ ਮੌਨਸੂਨ ਨਹੀਂ ਨਿਕਲਣਾ। ਸਰ, ਉਹ ਪੂਰੇ edge ਤੇ ਹਨ । ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਸਾਹਿਬ ਅਤੇ ਐਫ.ਐਮ.ਸਾਹਿਬ ਨੂੰ ਵੀ ਰਿਕੁਐਸਟ ਕਰਦਾ ਹਾਂ ਕਿ ਕਾਈਂਡਲੀ ਮੌਨਸੂਨ ਤੋਂ ਪਹਿਲਾਂ ਜਿਹੜੇ ਬੜੇ ਕਰੀਟੀਕਲ ਏਰੀਆਜ਼ ਹਨ ਉਨ੍ਹਾਂ ਨੂੰ ਪ੍ਰੋਟੈਕਟ ਕਰ ਲਈਏ, ਉਨ੍ਹਾਂ ਕੋਲ ਬਿਲਕੁਲ ਪੈਸਾ ਨਹੀਂ ਤੇ ਉਥੇ ਜਾਨ ਮਾਲ ਦਾ ਬਹੁਤ ਨੁਕਸਾਨ ਹੋ ਸਕਦਾ ਹੈ। ਸਰ, ਮੌਨਸੂਨ ਤੋਂ ਪਹਿਲਾਂ ਚਾਰ ਪੰਜ ਕਰੋੜ ਰੁਪਿਆ ਚਾਹੀਦਾ ਹੋਵੇਗਾ ਉਹ ਪ੍ਰੋਵੀਜ਼ਨ ਕਰ ਦੇਣ। ਇਨ੍ਹਾਂ ਦੇ ਆਫੀਸਰਜ਼ ਨੇ ਵੀ ਜਾ ਕੇ ਸਾਰਾ ਏਰੀਆ ਦੇਖ ਲਿਆ I am highlighting this because this is very very critical thing.

ਮਾਨਯੋਗ ਸਪੀਕਰ: ਮੌਨਸੂਨ ਤੋਂ ਪਹਿਲਾਂ ਉਥੇ ਬੰਦੋਬਸਤ ਕਰਵਾ ਦਿਉਗੇ।

**ਮੰਤਰੀ:** ਸਪੀਕਰ ਸਾਹਿਬ, ਜਦੋਂ ਨਬਾਰਡ ਕੋਲੋਂ ਪੈਸੇ ਆ ਗਏ ਤਾਂ ਉਦੋਂ ਹੀ ਹੋਵੇਗਾ ਪਰ ਜਿਹੜੀ ਗੱਲ ਇਹ ਕਹਿ ਰਹੇ ਹਨ, ਇਨ੍ਹਾਂ ਦੀ ਗੱਲ ਵਾਜਬ ਹੈ, ਲੋੜ ਉਥੇ ਬਹੁਤ ਹੈ । ਅਸੀਂ ਹੜ੍ਹ ਰੋਕੂ ਪ੍ਰੋਗਰਾਮ ਵਿਚ ਇਸ ਨੂੰ ਵੀ ਪਾਇਆ ਹੈ। ਮੈਂ ਵੀ ਐਫ.ਐਮ.ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਜੇਕਰ ਸਾਨੂੰ 4-5 ਕਰੋੜ ਰੁਪਿਆ ਦੇ ਦਿੰਦੇ ਹਨ ਤਾਂ ਅਸੀਂ ਪਹਿਲਾਂ ਹੀ ਕਰਵਾ ਦਿਆਂਗੇ।

**ਮਾਨਯੋਗ ਸਪੀਕਰ:** ਅਗਲਾ ਸਵਾਲ। ਸ਼੍ਰੀ ਅਰੁਣ ਨਾਰੰਗ।

Under Print
Not for Legal/Official use

*2034 **ਸ. ਗੁਰਪ੍ਰੀਤ ਸਿੰਘ ਕਾਂਗੜ ਪੰਜਾਬੀ**

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਸੈਂਟਰ ਦੀ ਸਕੀਮ ਆਈ ਸੀ, ਇਸ ਵਿਚ ਫਰੀ ਬਿਜਲੀ ਕੁਨੈਕਸ਼ਨ ਦੇਣ ਦੀ ਸਕੀਮ ਹੈ, ਹਰ ਢਾਣੀ, ਹਰ ਘਰ ਨੂੰ ਫਰੀ ਬਿਜਲੀ ਦੇਣੀ ਹੈ ਲੇਕਿਨ ਪ੍ਰਤੀ ਖੰਭਾ ਲੱਗਭਗ ਇੱਕ ਹਜ਼ਾਰ ਰੁਪਏ ਤੱਕ ਅਤੇ ਟਰਾਂਸਫਾਰਮਰ 4 ਤੋਂ 5 ਹਜ਼ਾਰ ਰੁਪਏ ਤੱਕ ਰਿਸ਼ਵਤ ਚੱਲੀ ਜਾਂਦੀ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਰਿਸ਼ਵਤ ਨੂੰ ਵੀ ਕੰਟਰੋਲ ਕਰੋਗੇ? ਇਹ ਫਰੀ ਦੀ ਸਕੀਮ ਹੈ, ਗਰੀਬਾਂ ਨੂੰ ਫਰੀ ਬਿਜਲੀ ਦੇਣ ਦੀ ਸਕੀਮ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਧਿਆਨ ਵਿਚ ਲੈ ਕੇ ਆਉਂਦਾ ਹੈ, ਜਿਥੋਂ ਤੱਕ ਰਿਸ਼ਵਤ ਲੈਣ ਦੀ ਗੱਲ ਹੈ, ਬਿਲਕੁਲ ਜਿਹੜੀ ਇਨ੍ਹਾਂ ਨੇ ਇਹ ਗੱਲ ਕਹੀ ਹੈ, ਇਹ ਮੈਨੂੰ ਦੱਸ ਦੇਣ, ਜਿਹੜਾ ਕੋਈ ਅਫਸਰ ਸਾਡਾ ਐਸ.ਡੀ.ਓ., ਐਕਸੀਅਨ ਹੋਵੇਗਾ ਉਸ ਦੇ ਖਿਲਾਫ ਬਣਦੀ ਕਾਨੂੰਨਨ ਕਾਰਵਾਈ ਕਰਕੇ ਉਸ ਉਤੇ ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ, ਇਹ ਜਿਹੜਾ ਅਬੋਹਰ ਦਾ ਬਿਜਲੀ ਮਹਿਕਮਾ ਹੈ, ਇਹ ਜਾਣ ਬੁੱਝ ਕੇ ਕੁਝ ਢਾਣੀਆਂ ਨੂੰ ਲੇਟ ਕਰੇਗਾ ਤੇ ਕੁਝ ਨੂੰ ਅੱਗੇ ਕਰੇਗਾ ਤਾਂਕਿ ਉਹ ਆ ਕੇ ਰਿਸ਼ਵਤ ਦੇਣ, ਇਹ ਮਹਿਕਮੇ ਦੀ ਇਨਕੁਆਰੀ ਕਰਵਾ ਲੈਣ, ਉਥੇ ਬਿਲਕੁਲ ਕਲੀਅਰ ਹੋ ਜਾਵੇਗਾ ਕਿ ਬਿਨਾਂ ਪੈਸੇ ਤੋਂ ਬਿਜਲੀ ਲਗਦੀ ਨਹੀਂ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਵੀ ਚਾਹੁੰਦਾ ਹਾਂ ਕਿ ਅਬੋਹਰ ਵਿਧਾਨ ਸਭਾ ਹਲਕਾ ਅਧੀਨ 170 ਬੇਚਿਰਾਗ ਢਾਣੀਆਂ ਨੂੰ ਅਤੇ 72 ਚਿਰਾਗ ਢਾਣੀਆਂ ਨੂੰ 24 ਘੰਟੇ ਸਪਲਾਈ ਨਾਲ ਜੋੜਨ ਲਈ ਮਿਤੀ 14.1.19 ਨੂੰ ਟੈਂਡਰ ਕਾਲ ਕੀਤਾ ਗਿਆ ਸੀ ਜੋ ਮਿਤੀ 7.2.19 ਨੂੰ ਖੋਲ੍ਹੇ ਗਏ ਹਨ, ਕੁੱਲ 19 ਫਰਮਾਂ ਦੁਆਰਾ ਟੈਂਡਰ ਪ੍ਰਕਿਰਿਆ ਵਿੱਚ ਹਿੱਸਾ ਲਿਆ ਜਿਨ੍ਹਾਂ ਵਿਚੋਂ 14 ਫਰਮਾਂ ਦੇ ਟੈਂਡਰ ਯੋਗ ਪਾਏ ਗਏ ਹਨ, ਵਰਕ ਆਰਡਰ ਜਾਰੀ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਇਹ ਤਿੰਨ ਚਾਰ ਮਹੀਨਿਆਂ ਅੰਦਰ ਮੁਕੰਮਲ ਹੋ ਜਾਵੇਗਾ । ਫਿਰ ਵੀ ਤੁਸੀਂ ਮੈਨੂੰ ਲਿਖ ਕੇ ਦਿਉ, ਜਿਹੜੀ ਵੀ ਕੋਈ ਢਾਣੀ ਰਹਿੰਦੀ ਹੈ, ਤੁਹਾਡੇ ਧਿਆਨ ਵਿਚ ਹੈ, ਤੁਸੀਂ ਲਿਖ ਕੇ ਮੈਨੂੰ ਪਰਸਨਲ ਤੌਰ ਤੇ ਭੇਜ ਦਿਉ, ਬਹੁਤ ਜਲਦ ਹੀ ਇਸ ਤੋਂ ਵੀ ਪਹਿਲਾਂ ਕਰਵਾ ਦਿਆਂਗੇ।

**ਸ਼੍ਰੀ ਅਰੁਣ ਨਾਰੰਗ:** ਬਹੁਤ ਬਹੁਤ ਧੰਨਵਾਦ ਜੀ।

ਮਾਨਯੋਗ ਸਪੀਕਰ: ਅਗਲਾ ਸਵਾਲ। ਸਰਦਾਰ ਕੁਲਬੀਰ ਸਿੰਘ ਜੀਰਾ ।

Under Print
Not for Legal/Official use

## ਵਿਧਾਨ ਸਭਾ ਹਲਕਾ ਜੀਰਾ ਦੇ ਵੱਖ ਵੱਖ ਪਸ਼ੂ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਖਾਲੀ ਅਸਾਮੀਆਂ ਭਰਨਾ

***2067. ਸਰਦਾਰ ਕੁਲਬੀਰ ਸਿੰਘ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਧਾਨ ਸਭਾ ਹਲਕਾ ਜੀਰਾ ਵਿੱਚ ਵੱਖ ਵੱਖ ਪਸ਼ੂ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਡਾਟਰਾਂ ਅਤੇ ਪੈਰਾ -ਮੈਡੀਕਲ ਸਟਾਫ ਦੀਆਂ ਕਿੰਨੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਹ ਅਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਸਰਦਾਰ ਬਲਬੀਰ ਸਿੰਘ ਸਿੱਧੂ** : ਵਿਧਾਨ ਸਭਾ ਹਲਕਾ ਜੀਰਾ ਦੇ ਵੱਖ- ਵੱਖ ਪਸ਼ੂ ਹਸਪਤਾਲਾਂ ਅਤੇ ਡਿਸਪੈਂਸਰੀਆਂ ਵਿੱਚ ਡਾਕਟਰਾਂ ਅਤੇ ਪੈਰਾ - ਮੈਡੀਕਲ ਸਟਾਫ ਦੀਆਂ ਖਾਲੀ ਅਸਾਮੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| **ਸੰਸਥਾਂ ਦਾ ਨਾਂ** | **ਅਸਾਮੀ ਦਾ ਨਾਂ** | **ਖਾਲੀ ਅਸਾਮੀਆਂ** |
|---|---|---|
| ਪਸ਼ੂ ਹਸਪਤਾਲ | ਵੈਟਨਰੀ ਅਫਸਰ | 11 |
| | ਪੈਰਾ ਮੈਡੀਕਲ ਸਟਾਫ (ਵੈਟਨਰੀ ਇੰਸਪੈਕਟਰ) | 2 |
| ਪਸ਼ੂ ਡਿਸਪੈਂਸਰੀਆਂ | ਪੈਰਾ ਮੈਡੀਕਲ ਸਟਾਫ (ਵੈਟਨਰੀ ਇਸੰਪੈਕਟਰ) | 9 |

ਪਸ਼ੂ ਪਾਲਣ ਵਿਭਾਗ ਤਹਿਤ ਵੈਟਨਰੀ ਅਫਸਰਾਂ ਦੀਆਂ ਖਾਲੀ ਪਈਆਂ 423 ਅਸਾਮੀਆਂ ਵਿਚੋਂ 117 ਅਸਾਮੀਆਂ ਨੂੰ ਭਰਨ ਲਈ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਨੂੰ ਤਜਵੀਜ ਭੇਜੀ ਜਾ ਚੁੱਕੀ ਹੈ ਅਤੇ ਉਹਨਾਂ ਵੱਲੋਂ ਸਿਲੈਕਟ ਕੀਤੇ ਉਮੀਦਵਾਰਾਂ ਸਬੰਧੀ ਸਿਫਾਰਸ਼ ਪ੍ਰਾਪਤ ਹੋਣ ਤੇ ਹਲਕਾ ਜੀਰਾ ਦੇ ਵੱਖ-ਵੱਖ ਪਸੂ ਹਸਪਤਾਲਾਂ ਵਿਚ ਖਾਲੀ ਅਸਾਮੀਆਂ ਭਰਨ ਸਬੰਧੀ ਯੋਗ ਕਾਰਵਾਈ ਕੀਤੀ ਜਾਵੇਗੀ । ਪੈਰਾ ਮੈਡੀਕਲ ਸਟਾਫ (ਵੈਟਨਰੀ ਇਸੰਪੈਕਟਰਾਂ) ਦੀਆਂ ਖਾਲੀ ਅਸਾਮੀਆਂ ਨੂੰ ਵੀ ਪੂਰੀ ਵਿਧੀ ਨਾਲ ਭਰਨ ਲਈ ਕਦਮ ਚੁੱਕੇ ਜਾ ਰਹੇ ਹਨ।

*** 2067 ਉਤਰ ਵਲੋਂ ਪਸ਼ੂ ਪਾਲਣ ਮੱਛੀ ਪਾਲਣ ਮੰਤਰੀ (ਪ)**

**ਸਰਦਾਰ ਕੁਲਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਜ਼ਿਲ੍ਹੇ ਦੇ ਸ਼ਹਿਰਾਂ ਵਿੱਚ 7 ਗਊਸ਼ਾਲਾਵਾਂ ਹਨ। ਜ਼ੀਰਾ ਹਲਕੇ ਦੇ 234 ਪਿੰਡ ਹਨ। ਸਰਕਾਰੀ ਹਸਪਤਾਲਾਂ ਵਿੱਚ ਡਾਕਟਰ ਨਾ ਹੋਣ ਕਾਰਨ ਲੋਕਾਂ ਨੂੰ ਬਹੁਤ ਮੁਸ਼ਕਿਲਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ। ਪ੍ਰਾਈਵੇਟ ਡਾਕਟਰ ਲੁੱਟ ਦਾ ਅੱਡਾ ਬਣੇ ਹੋਏ ਹਨ। ਲੋਕਾਂ ਵਲੋਂ ਜਿਹੜਾ ਪਸ਼ੂ ਬਿਮਾਰ ਹੁੰਦਾ ਹੈ, ਉਸ ਨੂੰ

ਖੁੱਲ੍ਹਾ ਛੱਡ ਦਿੱਤਾ ਜਾਂਦਾ ਹੈ। ਇਹ ਅਵਾਰਾ ਪਸ਼ੂ ਐਕਸੀਡੈਂਟ ਦਾ ਕਾਰਨ ਬਣਦੇ ਹਨ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜ਼ੀਰਾ ਵਿਖੇ 11 ਪੋਸਟਾਂ ਖਾਲੀ ਹਨ। ਇਸ ਦਾ ਕੋਈ ਨਾ ਕੋਈ ਹੱਲ ਜ਼ਰੂਰ ਕੱਢਿਆ ਜਾਵੇ ਕਿਉਂਕਿ ਜ਼ੀਰਾ ਪੱਛੜਿਆ ਹੋਇਆ ਇਲਾਕਾ ਹੈ ਅਤੇ ਬਾਰਡਰ ਤੇ ਪੈਂਦਾ ਹੈ। ਇਸ ਕਰਕੇ ਜ਼ਰੂਰ ਕੁਝ ਨਾ ਕੁਝ ਸੋਚਿਆ ਜਾਵੇ ਕਿਉਂਕਿ ਜੇਕਰ ਆਪਾਂ ਇਹ ਉਡੀਕਦੇ ਰਹਾਂਗੇ ਕਿ ਰੱਖਾਂਗੇ ਤਾਂ ਉਦੋਂ ਤੱਕ ਸਮਾਂ ਬਹੁਤ ਲੰਘ ਜਾਵੇਗਾ। ਇਹ ਮੇਰੀ ਬੇਨਤੀ ਮਨਜ਼ੂਰ ਕੀਤੀ ਜਾਵੇ।

**ਮਾਨਯੋਗ ਸਪੀਕਰ** : ਇਨ੍ਹਾਂ ਦਾ ਸਵਾਲ ਨਹੀਂ ਹੈ, ਬੇਨਤੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਬੇਨਤੀ ਬੜੀ ਵਾਜਬ ਹੈ। ਇਹ ਇਕੱਲੇ ਜ਼ੀਰੇ ਵਿੱਚ ਹੀ ਨਹੀਂ, ਪਿਛਲੀ ਸਰਕਾਰ ਨੇ ਆਪਣੇ 10 ਸਾਲਾਂ ਵਿੱਚ ਕੋਈ ਭਰਤੀ ਨਹੀਂ ਕੀਤੀ। ਪੂਰੇ ਪੰਜਾਬ ਦੇ ਸਿਵਲ ਹਸਪਤਾਲਾਂ ਵਿੱਚ 423 ਡਾਕਟਰਾਂ ਦੀਆਂ ਅਸਾਮੀਆਂ ਖਾਲੀ ਹਨ, ਪੂਰੇ ਪੰਜਾਬ ਵਿੱਚ ਵੈਟਰਨਰੀ ਇੰਸਪੈਕਟਰਾਂ ਦੀਆਂ 450 ਅਸਾਮੀਆਂ ਖਾਲੀ ਹਨ, ਜਿਹੜੀਆਂ ਕਲਾਸ IV ਦੀਆਂ ਅਸਾਮੀਆਂ ਹਨ, ਉਹ 2549 ਵਿਚੋਂ ਸਿਰਫ 1786 ਭਰੀਆਂ ਹੋਈਆਂ ਹਨ, 763 ਖਾਲੀ ਹਨ। ਮੈਂ ਫਾਈਲ ਮੂਵ ਕੀਤੀ ਹੋਈ ਹੈ। ਮੈਨੂੰ ਵੀ ਚਿੰਤਾ ਹੈ ਕਿਉਂਕਿ ਜਦੋਂ ਵੈਕਸੀਨੇਸ਼ਨ ਕਰਵਾਉਣੀ ਹੁੰਦੀ ਹੈ ਤਾਂ ਉਸ ਵੇਲੇ ਡਾਕਟਰਾਂ ਦੀ ਬੜੀ ਜ਼ਰੂਰਤ ਹੁੰਦੀ ਹੈ। ਇਹ ਬੜੀ ਵੱਡੀ ਕਮੀ ਹੈ। ਸੀ.ਐਮ. ਸਾਹਿਬ ਨੇ ਭਰੋਸਾ ਦਿੱਤਾ ਹੈ ਕਿ ਇਸ ਨੂੰ ਜਲਦੀ ਤੋਂ ਜਲਦੀ ਭਰਾਂਗੇ।

## ਖੰਨਾ ਤੋਂ ਬਰਵਾਲੀ ਅਤੇ ਬਰਵਾਲੀ ਤੋਂ ਖਮਾਣੋਂ ਸੜਕ ਦੀ ਰਿਪੇਅਰ ਕਰਨਾ

*1782. **ਸਰਦਾਰ ਗੁਰਕੀਰਤ ਸਿੰਘ ਕੋਟਲੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਖੰਨਾ ਤੋਂ ਬਰਵਾਲੀ ਅਤੇ ਬਰਵਾਲੀ ਤੋਂ ਖਮਾਣੋਂ ਸੜਕ ਦੀ ਅਤਿ ਨਾਜ਼ੁਕ ਹਾਲਤ ਹੋਣ ਕਰਕੇ ਇਸ ਨੂੰ ਰਿਪੇਅਰ ਕਰਨ ਦਾ ਕੰਮ ਕਦੋਂ ਤੱਕ ਸ਼ੁਰੂ ਹੋ ਜਾਵੇਗਾ;

(ਅ) ਕੀ ਖੰਨਾ ਤੋਂ ਬਰਵਾਲੀ ਤੱਕ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਸ ਸੜਕ ਨੂੰ ਕਦੋਂ ਤੱਕ ਚੌੜਾ ਕਰ ਦਿੱਤਾ ਜਾਵੇਗਾ?

**ਸ਼੍ਰੀ ਵਿਜੈ ਇੰਦਰ ਸਿੰਗਲਾ** : ਸ਼੍ਰੀਮਾਨ ਜੀ,

(ੳ) ਖੰਨਾ ਤੋਂ ਬਰਵਾਲੀ ਤੱਕ ਸੜਕ ਦੀ ਲੰਬਾਈ 8.33 ਕਿਲੋਮੀਟਰ ਅਤੇ ਚੌੜਾਈ 12 ਫੁੱਟ ਹੈ। ਇਸ ਸੜਕ ਤੇ ਨਬਾਰਡ-19 ਵਿੱਚ ਕੰਮ ਕਰਵਾਇਆ ਗਿਆ ਸੀ। ਇਸ ਦੀ ਲਾਸਟ ਡੇਟ ਆਫ ਸਰਫੇਸਿੰਗ 05/2016 ਹੈ। ਬਰਵਾਲੀ ਤੋਂ ਖਮਾਣੋ ਸੜਕ ਸਪੈਸ਼ਲ ਰਿਪੇਅਰ ਦਾ

ਕੰਮ 45% ਹੋ ਚੁੱਕਾ ਹੈ ਬਾਕੀ ਰਹਿੰਦਾ ਕੰਮ 30.06.2019 ਤੱਕ ਕੰਪਲੀਟ ਕਰ ਦਿੱਤਾ ਜਾਵੇਗਾ।

(ਅ) ਨਹੀਂ ਜੀ। ਇਸ ਸੜਕ ਨੂੰ ਚੌੜਾ ਕਰਨ ਜਾਂ ਰਿਪੇਅਰ ਕਰਨ ਦੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

## ਜ਼ਿਲ੍ਹਾ ਬਰਨਾਲਾ ਦੇ ਪਿੰਡਾਂ ਗੰਗੋਹਰ ਅਤੇ ਮਹਿਲ ਖੁਰਦ ਨੂੰ ਜੋੜਨ ਵਾਲੀ ਸੜਕ ਦੇ ਕੱਚੇ ਰਸਤੇ ਨੂੰ ਪੱਕਾ ਕਰਨਾ

*1782 ਉੱਤਰ ਵੱਲੋਂ ਲੋਕ ਨਿਰਮਾਣ ਮੰਤਰੀ (ਪ)

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪਲੀਮੈਂਟਰੀ, ਸਪੀਕਰ ਸਾਹਿਬ। ਜਵਾਬ ਨਹੀਂ ਆਇਆ।

**ਮਾਨਯੋਗ ਸਪੀਕਰ** : ਜਵਾਬ ਨਹੀਂ ਆਇਆ। ਦੱਸੋ, ਕੀ ਪੁੱਛਣਾ ਚਾਹੁੰਦੇ ਹੋ?

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਹ ਬੜੀ ਅਹਿਮ ਰੋਡ ਹੈ ਅਤੇ ਸਾਡੇ ਨਾਲ ਬੜੇ ਲੰਬੇ ਸਮੇਂ ਤੋਂ ਵਿਤਕਰਾ ਹੋ ਰਿਹਾ ਹੈ। ਖਮਾਣੋਂ ਤੋਂ ਬਰਵਾਲੀ ਤੱਕ 18 ਫੁੱਟ ਰੋਡ ਹੈ ਅਤੇ ਬਰਵਾਲੀ ਤੋਂ ਖੰਨਾ ਤੱਕ 12 ਫੁੱਟ ਰੋਡ ਹੈ। ਸਪੀਕਰ ਸਾਹਿਬ, ਇਹ ਦੋ ਜ਼ਿਲ੍ਹਿਆਂ ਫਤਹਿਗੜ੍ਹ ਸਾਹਿਬ ਅਤੇ ਲੁਧਿਆਣਾ ਵਿੱਚ ਵੰਡੀ ਹੋਈ ਹੈ। ਇਸ ਕਰਕੇ ਮੇਰੀ ਮੰਤਰੀ ਜੀ ਨੂੰ ਗੁਜਾਰਿਸ਼ ਹੈ ਕਿ ਬਰਵਾਲੀ ਤੋਂ ਖੰਨਾ ਤੱਕ 18 ਫੁੱਟ ਕੀਤੀ ਜਾਵੇ। ਇਸ ਸੜਕ ਦੀ ਹਾਲਤ ਬਹੁਤ ਨਾਜ਼ੁਕ ਹੈ ਅਤੇ ਇਸ ਨੂੰ ਜਲਦੀ ਤੋਂ ਜਲਦੀ ਰਿਪੇਅਰ ਕੀਤਾ ਜਾਵੇ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਨ੍ਹਾਂ ਦਾ ਜਵਾਬ ਨਾਂਹ ਵਿੱਚ ਆਇਆ ਹੈ, ਇਹ ਹਾਂ ਵਿੱਚ ਕਦੋਂ ਤਬਦੀਲ ਹੋ ਜਾਵੇਗਾ, ਇਸ ਗੱਲ ਦਾ ਆਸ਼ਵਾਸਨ ਦੇਣ।

**ਮਾਨਯੋਗ ਸਪੀਕਰ** : ਸਿੰਗਲਾ ਜੀ, ਹਾਂ ਵਿੱਚ ਤਬਦੀਲ ਕਰੋ।

**ਮੰਤਰੀ** : ਸਪੀਕਰ ਸਾਹਿਬ, ਹਾਂ ਵਿੱਚ ਕਰ ਦਿੰਦੇ ਹਾਂ। ਤੁਹਾਡਾ ਹੁਕਮ ਹੋ ਗਿਆ ਹੈ। ਮਾਨਯੋਗ ਮੈਂਬਰ ਸਾਹਿਬ ਨੇ ਪਹਿਲਾਂ ਵੀ ਮੇਰੇ ਕੋਲ ਆ ਕੇ ਦਫਤਰ ਵਿੱਚ ਇਹ ਗੱਲ ਰੱਖੀ ਸੀ ਅਤੇ ਅਸੀਂ ਇਸ ਵਾਸਤੇ ਪ੍ਰੋਪੋਜ਼ਲ ਬਣਾਈ ਹੈ। ਸਾਢੇ ਚਾਰ ਕਰੋੜ ਰੁਪਿਆ ਇਸ ਸੜਕ ਨੂੰ ਵਾਈਡ ਕਰਨ ਵਾਸਤੇ, 18 ਫੁੱਟ ਕਰਨ ਵਾਸਤੇ ਅਤੇ ਅਪਗ੍ਰੇਡ ਕਰਨ ਵਾਸਤੇ ਖਰਚ ਹੋਣਾ ਹੈ। ਇਹ ਸਵਰਗਵਾਸੀ ਸਰਦਾਰ ਬੇਅੰਤ ਸਿੰਘ ਜੀ ਦਾ ਇਲਾਕਾ ਹੈ, ਉਨ੍ਹਾਂ ਦੀ ਆਪਣੇ ਪੰਜਾਬ ਵਾਸਤੇ ਬੜੀ ਕੰਟਰੀਬਿਊਸ਼ਨ ਰਹੀ ਹੈ। ਜਿਹੜਾ ਮਾਮਲਾ ਗੁਰਕੀਰਤ

ਜੀ ਨੇ ਰੱਖਿਆ ਹੈ, ਇਸ ਵਾਸਤੇ ਪੈਸਾ ਆਉਣ ਵਾਲੇ ਬਜਟ ਵਿੱਚ ਮਨਜ਼ੂਰ ਕਰਕੇ ਇਸ ਸੜਕ ਨੂੰ ਪ੍ਰਵਾਨ ਕਰਾਂਗੇ।

**ਸਰਦਾਰ ਗੁਰਕੀਰਤ ਸਿੰਘ ਕੋਟਲੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਬਹੁਤ ਬਹੁਤ ਧੰਨਵਾਦੀ ਹਾਂ, ਉਨ੍ਹਾਂ ਨੇ ਆਸ਼ਵਾਸਨ ਦਿੱਤਾ। ਮੰਤਰੀ ਜੀ, ਇਸ ਨੂੰ ਜਲਦੀ ਸ਼ੁਰੂ ਕਰਵਾ ਕੇ ਜਲਦੀ ਨੇਪਰੇ ਚੜ੍ਹਾਇਆ ਜਾਵੇ।

## ਜ਼ਿਲ੍ਹਾ ਬਰਨਾਲਾ ਦੇ ਪਿੰਡਾਂ ਗੰਗੋਹਰ ਅਤੇ ਮਹਿਲ ਖੁਰਦ ਨੂੰ ਜੋੜਨ ਵਾਲੀ ਸੜਕ ਦੇ ਕੱਚੇ ਰਸਤੇ ਨੂੰ ਪੱਕਾ ਕਰਨਾ

*1917. **ਸਰਦਾਰ ਕੁਲਵੰਤ ਸਿੰਘ ਪੰਡੋਰੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਗੰਗੋਹਰ (ਜ਼ਿਲ੍ਹਾ ਬਰਨਾਲਾ) ਤੋਂ ਲੈ ਕੇ ਪਿੰਡ ਮਹਿਲ ਖੁਰਦ (ਜ਼ਿਲ੍ਹਾ ਬਰਨਾਲਾ) ਨੂੰ ਜੋੜਦੀ ਸੜਕ ਦੇ ਦੋ ਕਿਲੋਮੀਟਰ ਕੱਚੇ ਰਸਤੇ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ)** : (ੳ)

*1917 **ਉੱਤਰ ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ ਵਲੋਂ ਪੜ੍ਹਿਆ ਗਿਆ** (ਪ)

**ਸਰਦਾਰ ਕੁਲਵੰਤ ਸਿੰਘ ਪੰਡੋਰੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮਹਿਲਕਲਾਂ ਦੇ ਨਾਲ ਜਿਹੜਾ ਰਾਜ ਰੋਹਨ ਦੀਪ ਟੋਲ ਲੱਗਿਆ ਹੋਇਆ ਹੈ, ਜਿਹੜਾ ਮਹਿਲ ਖੁਰਦ ਪਿੰਡ ਹੈ ਉਸ ਦਾ ਦੋ ਕਿਲੋਮੀਟਰ ਦਾ ਟੋਟਾ ਹੈ, ਇੱਧਰ ਮਹਿਲਕਲਾਂ ਤੋਂ ਸਹੋਰ ਪੈਂਦਾ ਹੈ। ਇਹ ਰਾਜ ਮਾਰਗ ਹੈ। ਬਠਿੰਡਾ ਤੋਂ ਜਿੰਨੀਆਂ ਐਂਬੂਲੈਂਸਾਂ ਚਲਦੀਆਂ ਹਨ, ਉਹ ਲੁਧਿਆਣਾ ਵਿਖੇ ਦਇਆਨੰਦ ਮੈਡੀਕਲ ਕਾਲਜ ਅਤੇ ਹਸਪਤਾਲ ਨੂੰ ਆਉਂਦੀਆਂ ਹਨ। ਮੈਂ ਉਥੋਂ ਕਵਰੇਜ ਕਰਦਾ ਰਿਹਾ ਹਾਂ। ਕਿਰਪਾ ਕਰਕੇ ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਇਹ ਰਸਤਾ ਕਾਫੀ ਕੱਚਾ ਹੈ ਅਤੇ ਜਿਸ ਕਾਰਨ ਕਾਫੀ ਮਰੀਜ਼ਾਂ ਦੀ ਮੌਤ ਹੋ ਚੁੱਕੀ ਹੈ। ਮਹਿਲਕਲਾਂ ਨੂੰ ਮਟਕਾ ਚੌਂਕ ਕਹਿੰਦੇ ਹਨ। ਹਰ ਮਹੀਨੇ ਵਿੱਚ 5-6 ਧਰਨੇ ਹੁੰਦੇ ਹਨ। ਇਸ ਕਾਰਨ ਵੀ ਮਰੀਜ਼ਾਂ ਦੀਆਂ ਕਾਫੀ ਮੌਤਾਂ ਹੋ ਜਾਂਦੀਆਂ ਹਨ। ਮੈਂ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਜਾਂ ਤਾਂ ਇੱਥੇ ਧਰਨੇ ਲੱਗਣੇ ਬੰਦ ਕਰਵਾ ਦਿਓ ਜਾਂ ਫੇਰ ਸੜਕ ਬਣਵਾ ਦਿਓ।

**ਮਾਨਯੋਗ ਸਪੀਕਰ** : ਬੇਨਤੀ ਕੀਤੀ ਹੈ ਜੀ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੇ ਕਹਿਣ ਮੁਤਾਬਕ ਇਹ ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਗੌਰ ਕਰ ਲਵੋ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ:** ਸਪੀਕਰ ਸਾਹਿਬ, ਜ਼ਰੂਰ ਗੌਰ ਕਰ ਲਵਾਂਗੇ ਜੀ।

*1876 ਜਵਾਬ ਵਲੋਂ ਸਿਹਤ ਮੰਤਰੀ (ਪੰ)

**ਸਿਹਤ ਤੇ ਪਰਿਵਾਰ ਭਲਾਈ ਮੰਤਰੀ:** ਸ਼੍ਰੀਮਾਨ ਜੀ, (ੳ) ਨੈਸ਼ਨਲ ਹੈਲਥ ਮਿਸ਼ਨ ਪੰਜਾਬ ਅਧੀਨ ਠੇਕਾ ਅਧਾਰਿਤ ਕਰਮਚਾਰੀਆਂ ਲਈ ਸਰਵਿਸ ਬਾਈ ਲਾਅ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਨੈਸ਼ਨਲ ਹੈਲਥ ਮਿਸ਼ਨ ਪੰਜਾਬ ਅਧੀਨ ਠੇਕਾ ਅਧਾਰਿਤ ਕਰਮਚਾਰੀਆਂ ਨੂੰ ਸਰਬੱਤ ਸਿਹਤ ਬੀਮਾ ਯੋਜਨਾ ਅਧੀਨ ਸਿਹਤ ਬੀਮਾ ਦਾ ਲਾਭ ਦਿੱਤਾ ਜਾਵੇਗਾ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕਰਮਚਾਰੀਆਂ ਲਈ ਜੋ ਸਰਵਿਸ ਬਾਈ ਲਾਅ ਬਣਾਉਣ ਦੀ ਜੋ ਪਾਲਿਸੀ ਹੈ, ਕੀ ਉਹ ਟਾਈਮ ਬਾਊਂਡ ਹੋਵੇਗੀ? ਇਹ ਵੀ ਦੱਸਿਆ ਜਾਵੇ ਕਿ ਕੀ ਕੀ ਸਰਕਾਰ ਨੇ ਇਨ੍ਹਾਂ ਮੁਲਾਜ਼ਮਾਂ ਦੇ ਬਾਈ ਲਾਅ ਨੂੰ ਲੈ ਕੇ ਕੋਈ ਬਲਿਊ ਪ੍ਰਿੰਟ ਤਿਆਰ ਕੀਤਾ ਹੈ?

**ਮਾਨਯੋਗ ਸਪੀਕਰ:** ਇਹ ਜਲਦੀ ਚਾਹੁੰਦੇ ਹਨ ਜੀ।

**ਮੰਤਰੀ:** ਸਰ, ਇਹ ਇਨ੍ਹਾਂ ਦਾ ਜੋ ਸਵਾਲ ਹੈ, ਇਹ ਬਹੁਤ ਠੀਕ ਸਵਾਲ ਹੈ। ਐਨ.ਆਰ.ਐਚ.ਐਮ. ਤਹਿਤ ਸੱਤ ਹਜ਼ਾਰ ਇੰਪਲਾਈ ਹਨ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਰ, 9,000 ਹਨ।

**ਮੰਤਰੀ:** ਮੈਂ ਖੁਦ ਕੰਨਸਰਨਡ ਹਾਂ। ਮੁੱਖ ਮੰਤਰੀ ਜੀ ਕਨਸਰਨਡ ਹਨ ਕਿ ਇਨ੍ਹਾਂ 7,000 ਇਪਲਾਈਜ਼ ਦੀ ਵੈਲਫੇਅਰ ਅਸੀਂ ਦੇਖਣੀ ਹੈ। ਇਹ ਨੈਸ਼ਨਲ ਹੈਲਥ ਮਿਸ਼ਨ, ਗੌਰਮਿੰਟ ਆਫ ਇੰਡੀਆ ਦੀ ਸਕੀਮ ਦੇ ਮੁਤਾਬਕ ਹਨ, ਜਿਹੜੇ ਪਰੈਜੈਂਟ ਬਾਈ ਲਾਅਜ ਹਨ, ਉਨ੍ਹਾਂ ਬਾਈ ਲਾਅਜ ਨੂੰ ਠੀਕ ਕਰਨ ਵਾਸਤੇ ਤਾਂ ਕਿ ਅਸੀਂ ਹਰਿਆਣਾ ਪੱਧਰ ਤੇ ਜਾਂ ਕੋਈ ਹੋਰ ਹੋਵੇ, ਸਪੀਕਰ ਸਾਹਿਬ, ਹਰਿਆਣਾ ਵੀ ਇਸ ਦੇ ਵਿੱਚ ਸਟੱਡੀ ਹੋ ਰਿਹਾ ਹੈ, ਅਸੀਂ ਇਸ ਵਾਸਤੇ ਇੱਕ ਸਕੀਮ ਜਲਦੀ ਹੀ ਲੈ ਕੇ ਆ ਰਹੇ ਹਾਂ ਜੀ। ਇਸ ਦੇ ਬਹੁਤ ਜਲਦੀ ਰੂਲਜ਼ ਫਰੇਮ ਹੋ ਜਾਣਗੇ। ਜਿਸ ਵੇਲੇ ਰੂਲਜ ਫਰੇਮ ਕਰਨ ਦੀ ਗੱਲ ਆਉਣੀ ਹੈ, ਅਸੀਂ ਇਹ ਫੈਸਲਾ ਕੀਤਾ ਹੈ ਕਿ ਇੱਕ ਰਿਟਾਇਰਡ ਸੈਸ਼ਨ ਜੱਜ ਜੋ ਹੈ, ਉਸ ਨੂੰ ਅਪੁਆਇੰਟ ਕਰਕੇ ਪਰਾਪਰ ਰੂਲਜ, ਜਿਹੜੇ ਇਨ੍ਹਾਂ ਦੀ ਫੇਵਰ ਵਿੱਚ ਹੋਣ, ਜਿਹੜੇ ਇਨ੍ਹਾਂ ਦੀ ਮਦਦ ਕਰਦੇ ਹੋਣ, ਅਸੀਂ ਇਹੋ ਜਿਹੇ ਰੂਲਜ਼ ਬਣਾਉਣੇ ਹਨ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਰੂਬੀ ਜੀ, ਮੇਰਾ ਖਿਆਲ ਹੈ, ਤੁਹਾਡਾ ਜਵਾਬ ਆ ਗਿਆ ਹੈ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, ਇਸ ਨੂੰ ਟਾਈਮ ਬਾਊਂਡ ਕਰ ਦੇਣ ਜੀ ਕਿਉਂਕਿ ਐਨ.ਐਚ.ਐਮ. ਤਹਿਤ 9,000 ਮੁਲਾਜ਼ਮ ਹਨ। ਛੇ ਮਹੀਨੇ ਜਾਂ ਸਾਲ, ਕਦੋਂ ਤੱਕ ਕਰ ਦੇਣਗੇ, ਟਾਈਮ ਬਾਊਂਡ ਕਰ ਦੇਣ।

**ਮਾਨਯੋਗ ਸਪੀਕਰ:** ਰੂਬੀ ਜੀ, ਮੰਤਰੀ ਜੀ ਨੇ ਆਪਣੀ ਸਿਨਸੈਰਿਟੀ ਦੱਸ ਦਿੱਤੀ ਹੈ ਕਿ ਜਲਦੀ ਹੀ ਕਰਨਗੇ। ਮੇਰਾ ਖਿਆਲ ਹੈ ਕਿ ਟਾਈਮ ਬਾਊਂਡ ਤਾਂ ਨਹੀਂ ਹੋ ਸਕੇਗਾ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ:** ਸਪੀਕਰ ਸਾਹਿਬ, ਮੰਤਰੀ ਜੀ ਐਸ਼ੋਰੈਂਸ ਦੇ ਦੇਣ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਐਸ਼ੋਰੈਂਸ ਤਾਂ ਦਿੱਤੀ ਹੈ।

**ਮੰਤਰੀ:** ਸਪੀਕਰ ਸਾਹਿਬ, ਐਸ਼ੋਰੈਂਸ ਦਿੱਤੀ ਹੈ ਪ੍ਰੰਤੂ ਤੁਹਾਨੂੰ ਪਤਾ ਹੀ ਹੈ ਕਿ ਕਈ ਵਾਰ ਸਰਕਾਰ ਦੇ ਕੰਮਕਾਰ ਵਿੱਚ ਦਿੱਕਤਾਂ ਆ ਜਾਂਦੀਆਂ ਹਨ। ਪ੍ਰੰਤੂ ਅਸੀਂ ਇਹ ਜਲਦੀ ਹੀ ਕਰਾਂਗੇ ਕਿਉਂਕਿ ਮੈਂ ਖੁਦ ਚਾਹੁੰਦਾ ਹਾਂ ਕਿ ਇਸ ਦਾ ਹੱਲ ਹੋਵੇ। ਇਕੱਲਾ ਇਨ੍ਹਾਂ ਦਾ ਕੰਨਸਰਨ ਹੀ ਨਹੀਂ ਹੈ ਸਗੋਂ ਮੇਰਾ ਵੀ ਨਾਲ ਕੰਨਸਰਨ ਹੈ, ਸਾਡੇ ਸਾਰੇ ਐਮ.ਐਲ.ਏਜ਼ ਦਾ ਕੰਨਸਰਨ ਹੈ, ਕਿਉਂਕਿ ਐਨ.ਆਰ.ਐਚ.ਐਮ. ਇੰਪਲਾਈਜ ਇਨ੍ਹਾਂ ਸਾਰਿਆਂ ਨੂੰ ਮਿਲਦੇ ਰਹਿੰਦੇ ਹਨ। ਅਸੀਂ ਸਭ ਵੀ ਚਾਹੁੰਦੇ ਹਾਂ ਕਿ ਠੀਕ ਹੋਵੇ।

*2027 ਜਵਾਬ ਸਥਾਨਕ ਸਰਕਾਰ ਮੰਤਰੀ ਪੰਜਾਬੀ

**ਸਰਦਾਰ ਫਤਹਿਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫ਼ਤ ਸਾਡੇ ਬਹੁਤ ਹੀ ਅਜ਼ੀਜ਼ ਮੰਤਰੀ ਜੀ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕਾਦੀਆਂ ਸ਼ਹਿਰ ਇੱਕ ਤਾਂ ਨੈਸ਼ਨਲ ਮੈਪ ਦੇ ਉਤੇ ਹੈ ਔਰ ਇਹ ਅਹਿਮਦੀਆਂ ਸੈਕਟ ਦਾ ਇਹ ਹੈਂਡ ਕੁਆਰਟਰ ਹੈ ਜਿਸ ਕਾਰਨ ਹਰ ਸਾਲ ਤਕਰੀਬਨ 40-50 ਦੇਸ਼ਾਂ ਤੋਂ ਇੱਥੇ ਇਨ੍ਹਾਂ ਦੇ ਡਿਵੋਟੀਜ਼ ਆਉਂਦੇ ਹਨ। ਉਥੇ ਬਾਰਸ਼ਾਂ ਦੇ ਮੌਕੇ ਗਲ਼ੀਆਂ ਵਿੱਚ ਪਾਣੀ ਖੜ੍ਹਾ ਰਹਿੰਦਾ ਹੈ, ਫਿਰ ਸਾਨੂੰ ਹਰ ਬੰਦਾ ਪੁੱਛਦਾ ਹੈ ਕਿ ਅੱਜ ਤੋਂ 100 ਸਾਲ ਪਹਿਲਾਂ ਜਦੋਂ ਕਾਦੀਆਂ ਸ਼ਹਿਰ ਬਣਾਇਆ ਗਿਆ ਸੀ, ਉਦੋਂ ਤਾਂ ਇੰਨਾ ਸੋਹਣਾ ਸੀ ਪ੍ਰੰਤੂ ਹੁਣ ਇੱਥੇ ਪਾਣੀ ਦੀ ਲੌਗਿੰਗ ਕਿਉਂ ਹੈ? ਮੇਰੇ ਛੋਟੇ ਵੀਰ ਮੰਤਰੀ ਜੀ, ਜਿਹੜੇ ਕਿ ਅੱਜ ** ** ਵਾਗੂੰ ਖੜ੍ਹੇ ਹਨ, ਮੈਨੂੰ ਪੂਰੀ ਉਮੀਦ ਹੈ ਕਿ ਜੇ ਅੱਜ ਇਨ੍ਹਾਂ ਨੂੰ ਜ਼ਮੀਨ ਮੁਹੱਈਆ ਕਰਵਾਈ ਜਾਵੇ, ਤਾਂ ਕਿੰਨੇ ਚਿਰ ਵਿੱਚ ਸਾਡੇ ਉਥੇ ਸੀਵਰੇਜ ਦਾ ਹੱਲ ਕਰ ਦਿੱਤਾ ਜਾਵੇਗਾ?

**ਮਾਨਯੋਗ ਸਪੀਕਰ:** ਮੈਂਬਰ ਸਾਹਿਬ ਕਹਿੰਦੇ ਹਨ ਕਿ ਜੇ ਜ਼ਮੀਨ ਮੁਹੱਈਆ ਕਰਵਾ ਦੇਈਏ ਤਾਂ ਇਹ ਹੋ ਜਾਵੇਗਾ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਰੰਗ ਵਿੱਚ ਹੀ ਰੰਗਿਆ ਹੋਇਆ ਹਾਂ (ਹਾਸਾ), ਭਾਵੇਂ ** ** ਹੋਵੇ ਭਾਵੇਂ ਕੋਈ ਰੰਗ ਹੋਵੇ, ਇਹ ਮੇਰਾ ਵੱਡਾ ਭਰਾ ਹੈ। ਲੇਕਿਨ ਗੌਰਮਿੰਟ ਦਾ ਇੱਕ ਪ੍ਰੋਸੀਜਰ ਹੁੰਦਾ ਹੈ, ਅਸੀਂ ਕੌਂਸਲ ਨੂੰ ਤਿੰਨ ਚਿੱਠੀਆਂ ਲਿਖੀਆਂ ਹਨ ਔਰ ਮੈਂ ਡੇਟਸ ਦੱਸ ਦਿੰਦਾ ਹਾਂ, ਪੱਤਰ ਨੰਬਰ 1070, ਮਿਤੀ 10.12.2018 ਨੂੰ ਅਸੀਂ ਉਪ ਮੰਡਲ ਇੰਜੀਨੀਅਰ, ਬਟਾਲਾ ਵਲੋਂ ਪੱਤਰ ਗਿਆ ਹੈ ਜੀ। ਫਿਰ ਮਿਤੀ 7.1.2019 ਨੂੰ ਅਤੇ ਫਿਰ 18.2.2019 ਰਾਹੀਂ ਪੱਤਰ ਗਿਆ ਹੈ ਕਿ ਵਾਰ ਵਾਰ ਲਿਖਣ ਉਪਰੰਤ ਵੀ ਨਗਰ ਕੌਂਸਲ, ਕਾਦੀਆਂ ਵਲੋਂ ਮੇਨ ਪੰਪਿੰਗ ਸਟੇਸ਼ਨ ਅਤੇ ਸੀਵਰੇਜ ਟਰੀਟਮੈਂਟ ਪਲਾਂਟ ਵਾਸਤੇ ਜ਼ਮੀਨ ਮੁਹੱਈਆ ਨਹੀਂ ਕਰਵਾਈ ਗਈ, ਜਦੋਂ ਤੱਕ ਜ਼ਮੀਨ ਮੁਹੱਈਆ ਨਹੀਂ ਹੋਣੀ, ਸਪੀਕਰ ਸਾਹਿਬ, ਅਸੀਂ ਫੰਡ ਰਿਲੀਜ਼ ਨਹੀਂ ਕਰ ਸਕਦੇ। ਇਹ ਵੱਡੇ ਭਾਈ ਹਨ, ਇਹ ਕੁਝ ਵੀ ਕਹਿ ਲੈਣ, ਮੈਂ ਇਨ੍ਹਾਂ ਦੇ ਅੱਗੇ ਹਮੇਸ਼ਾ ਝੁਕਦਾ ਰਹਾਂਗਾ।

**ਮਾਨਯੋਗ ਸਪੀਕਰ:** ਜ਼ਮੀਨ ਦਿਓ ਜੀ।

**ਸਰਦਾਰ ਫਤਿਹਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਜ਼ਮੀਨ ਇਨ੍ਹਾਂ ਨੂੰ at the earliest ਮੁਹਈਆ ਕਰਵਾ ਦਿੱਤੀ ਜਾਵੇ ਤਾਂ ਜਿਹੜਾ 2200 ਕਰੋੜ ਰੁਪਏ ਦਾ ਫੰਡ ਆਇਆ ਹੈ, ਉਸ ਦੇ ਵਿੱਚੋਂ ਕਿੰਨੀ ਜਲਦੀ ਸਾਨੂੰ ਫੰਡ ਮੁਹਈਆ ਕਰਵਾਇਆ ਜਾ ਸਕਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਹੁਣ ਫਿਰ ਇਨ੍ਹਾਂ ਨੇ ਜੇਕਰ ਕਿਹਾ ਹੈ। ਕੱਲ੍ਹ ਵਿੱਚ ਇੱਕ ਜੇ ਦਾ ਸਵਾਲ ਆਇਆ ਸੀ ਮੈਂ ਜੇ ਦਾ ਜਵਾਬ ਨਹੀਂ ਦੇ ਸਕਦਾ ਹਾਂ। ਪਰ ਜਿਸ ਦਿਨ ਵੀ ਇਹ ਮੈਨੂੰ ਭੇਜ ਦੇਣਗੇ ਅੱਧੇ ਮਿੰਟ ਵਿੱਚ ਪੂਰਾ ਹੋ ਜਾਵੇਗਾ।

**ਸਰਦਾਰ ਫਤਿਹਜੰਗ ਸਿੰਘ ਬਾਜਵਾ:** ਮੰਤਰੀ ਜੀ, ਧੰਨਵਾਦ।

**ਮਾਨਯੋਗ ਸਪੀਕਰ:** ਹਾਂ ਜੀ, ਪੰਡਿਤ ਜੀ (ਸ਼੍ਰੀ ਐਨ.ਕੇ.ਸ਼ਰਮਾ)।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਸੀ ਕਿ ਸਾਡੇ ਲਾਲੜੂ ਵਿੱਚ ਜ਼ਮੀਨ ਵੀ ਹੈ, ਫੰਡ ਵੀ ਹੈ, ਉਥੇ 30 ਕਿਲੋਮੀਟਰ ਸੀਵਰੇਜ ਪੈ ਚੁੱਕਿਆ ਹੈ।

**ਮਾਨਯੋਗ ਸਪੀਕਰ:** ਕੀ ਇਹ ਗੱਲ ਕਰਨ ਵਾਲੀ ਹੈ? ਇਹ ਗੱਲ ਕਾਦੀਆਂ ਦੀ ਹੋ ਰਹੀ ਹੈ। ਗੱਲ ਕਾਦੀਆਂ ਦੀ ਹੋ ਰਹੀ ਹੈ।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਲਾਲੜੂ ਟਰੀਟਮੈਂਟ ਪਲਾਂਟ ਦਾ ਕੰਮ ਹੋ ਰਿਹਾ ਸੀ। 2 ਸਾਲ ਤੋਂ ਬੰਦ ਪਿਆ ਹੈ, ਉਹ 30 ਕਿਲੋਮੀਟਰ ਸੀਵਰੇਜ ਡੈਮੇਜ ਹੋ ਜਾਣਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਸ ਕੰਮ ਨੂੰ ਸਿਰੇ ਲਵਾ ਦਿਓ, ਇਹ ਕਰਵਾ ਦੇਣਗੇ।

**ਮਾਨਯੋਗ ਸਪੀਕਰ:**ਅਗਲਾ ਸਵਾਲ ਜੀ।

*(**ਨਿਸ਼ਾਨ ਵਾਲਾ ਪ੍ਰਸ਼ਨ** 2030)

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

***2099 (ਜੰਗਲਾਤ ਮੰਤਰੀ) ਸਰਦਾਰ ਸਾਧੂ ਸਿੰਘ ਧਰਮਸੋਤ**

**ਸਰਦਾਰ ਰਣਦੀਪ ਸਿੰਘ ਨਾਭਾ:** ਸਪੀਕਰ ਸਾਹਿਬ ਮੈਨੂੰ ਬੜੇ ਅਫਸੋਸ ਨਾਲ ਤੁਹਾਡੇ ਮਾਧਿਅਮ ਦੇ ਜ਼ਰੀਏ ਜ਼ਿਕਰ ਕਰਨਾ ਪੈ ਰਿਹਾ ਹੈ। ਸਰਕਾਰ ਦੀ ਮਨਸ਼ਾ ਅੱਛੀ ਹੈ। ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਜਿਹੜੀ ਲਿਸਟ ਮੈਨੂੰ ਭੇਜੀ ਹੈ 11 ਨੇਚਰ ਪਾਰਕਾਂ ਦੀ ਭੇਜੀ ਹੈ। ਜਿਹੜਾ ਮੇਰਾ ਸਵਾਲ ਸੀ ਮੈਂ ਸਪੀਕਰ ਸਾਹਿਬ ਤੁਹਾਨੂੰ ਪੜ੍ਹ ਕੇ ਸੁਣਾ ਰਿਹਾ ਹੈ। Funds utilised in respect of above mentioned parks and the details of upto date expenditure incurred.ਮੈਨੂੰ ਖਰਚੇ ਦੇ ਤਹਿਤ ਇਨ੍ਹਾਂ ਨੇ ਪੂਰਾ ਵੇਰਵਾ ਦੇ ਦਿੱਤਾ ਹੈ। ਮੈਨੂੰ ਪੂਰੀ ਡਿਟੇਲ ਨਹੀਂ ਦਿੱਤੀ ਕਿ ਕਿਸ ਤੇ ਕਿੰਨੀ ਲਾਗਤ ਹੋਈ ਹੈ।ਇੱਕ ਤਾਂ ਇਨ੍ਹਾਂ ਦਾ answer incomplete ਹੈ। ਦੂਜੀ ਗੱਲ, ਮੈਂ ਪਹਿਲਾਂ ਹੀ ਜ਼ਿਕਰ ਕੀਤਾ ਹੈ, ਇਹ ਫੋਟੋਆਂ ਮੈਂ Floor of the House ਤੇ ਰੱਖ ਦਿੰਦਾ ਹਾਂ, ਜਿੱਥੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਜੀ ਦਾ ਨਾਭੇ ਵਿੱਚ ਪਾਰਕ ਹੈ । ਕੈਪਟਨ ਅਮਰਿੰਦਰ ਸਿੰਘ, ਮੁੱਖ ਮੰਤਰੀ ਨੇ ਉਦਘਾਟਨ ਕੀਤਾ ਹੈ। ਉਥੇ ਇੱਕ ਡੰਪ ਬਣਾਇਆ ਗਿਆ। ਇਹ ਨੇਚਰ ਪਾਰਕ ਜਿਸ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ, ਇਸ ਲਿਸਟ ਵਿੱਚ ਨਹੀਂ ਹੈ। ਨਾਭੇ ਇਹ ਨੇਚਰ ਪਾਰਕ ਬਣਾਇਆ ਜਾ ਰਿਹਾ ਹੈ। ਜਿਥੇ ਇੱਕ garbage dump ਹੈ। ਉਸ ਦਾ ਵੇਰਵਾ ਲਿਸਟ ਵਿੱਚ ਨਹੀਂ ਹੈ। ਮੇਰੀ ਹੱਥ ਜੋੜ ਕੇ ਬੇਨਤੀ ਹੈ ਸਪੀਕਰ ਸਾਹਿਬ ਕਿ ਜਦੋਂ ਆਪਾਂ 6 ਮਹੀਨੇ ਬਾਅਦ ਸ਼ੈਸ਼ਨ ਆਉਂਦਾ ਹੈ, ਆਪਣਾ ਸਵਾਲ ਲਗਦਾ ਹੈ, ਘੱਟ ਤੋਂ ਘੱਟ ਮੰਤਰੀ ਸਾਹਿਬ ਇਨ੍ਹਾਂ ਤਾ ਐਸ਼ਿਓਰ ਕਰ ਸਕਦੇ ਹਨ ਕਿ ਜਿਹੜਾ ਮੈਂ specific question ਪੁੱਛਿਆ ਹੈ, ਪੂਰੀ ਡਿਟੇਲ ਮੰਗੀ ਹੈ, ਪੂਰਾ ਖਰਚਾ ਮੰਗਿਆ ਹੈ,

ਕਿਸ ਤੇ ਕਿੰਨੀ ਲਾਗਤ ਹੋਈ ਹੈ।ਜੇ ਇਹ ਦੇਣਾ ਹੀ ਨਹੀਂ ਹੈ ਤਾਂ ਸਰਕਾਰ ਛੁਪਾ ਕਿਉਂ ਰਹੀ ਹੈ। ਫਿਰ ਇਨਕੁਆਰੀ ਕਰਵਾ ਲਓ ਜੀ।

**ਮਾਨਯੋਗ ਸਪੀਕਰ:** ਹਾਂ ਜੀ ਸਾਧੂ ਸਿੰਘ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਿਆ ਹੈ, ਮੈਂ ਪੂਰਾ ਜਵਾਬ ਪੜ੍ਹ ਕੇ ਸੁਣਾ ਦਿੰਦਾ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਫਿਰ ਮਨਿਸਟਰ ਸਾਹਿਬ ਮਿਸਗਾਈਡ ਕਰ ਰਹੇ ਹਨ। ਮੈਂ ਪੰਜਾਬੀ ਵਿੱਚ ਪੜ੍ਹ ਦਿੰਦਾ ਹਾਂ, ਜੇ ਕਿਤੇ ਇਨ੍ਹਾਂ ਨੂੰ ਅਗਰੇਜ਼ੀ ਵਿੱਚ ਸਮੱਸਿਆ ਆਈ ਹੈ। ਇਹ ਮੇਰਾ (ਅ) ਦਾ ਸਵਾਲ ਹੈ ਕਿ ਉਪਰੋਕਤ ਦਰਸਾਏ ਗਏ ਪਾਰਕਾਂ ਤੇ ਕਿੰਨਾ ਖਰਚ ਹੋਇਆ, ਇਨ੍ਹਾਂ ਫੰਡਾਂ ਦਾ ਵੇਰਵਾ ਕੀ ਹੈ? ਅਤੇ

**ਮੰਤਰੀ** : ਦੱਸ ਤਾਂ ਰਿਹਾ ਹਾਂ।

**ਸਰਦਾਰ ਰਣਦੀਪ ਸਿੰਘ ਨਾਭਾ**: ਇੱਕ ਮਿੰਟ ਜੀ। ਅਤੇ ਇਨ੍ਹਾਂ ਤੇ ਕਿੰਨੀ ਰਕਮ ਕੁੱਲ ਖਰਚ ਹੋਈ ਹੈ? ਕੁੱਲ ਰਕਮ ਤਾਂ ਦੱਸ ਰਹੇ ਹਨ। ਮੈਂ ਪੁੱਛ ਰਿਹਾ ਹਾਂ ਕਿ ਜਿਹੜਾ ਵੇਰਵੇ ਹੈ, ਘੱਟੋ ਘੱਟ ਉਸ ਦੀ ਡਿਟੇਲ ਦੇ ਦੇਣ ਮੈਨੂੰ।

**ਮੰਤਰੀ** : ਸਰ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਪੰਜਾਬੀ ਨਹੀਂ ਸਮਝ ਆਉਂਦੀ, ਅੰਗਰੇਜ਼ੀ ਆਉਂਦੀ ਹੈ। ਅੰਗਰੇਜ਼ੀ ਵਿੱਚ ਕਿੱਥੋਂ ਲਿਆਈਏ ਹੁਣ? ਇਨ੍ਹਾਂ ਦੱਸ ਦਿੱਤਾ ਕਿ ਫਲਾਣੀ ਫਲਾਣੀ ਜਗ੍ਹਾ ਇੰਨੇ ਖਰਚ ਹੋਏ ਹਨ, ਫਲਾਣੀ ਜਗ੍ਹਾ ਇੰਨੇ ਖਰਚ ਹੋਏ ਹਨ। ਹੋਰ ਕਿਹੜੀ ਬੋਲੀ ਵਿੱਚ ਸਮਝਾਵਾਂ ਮੈਂ? ਮੈਨੂੰ ਤਾਂ ਸਮਝ ਨਹੀਂ ਆਈ।

**ਸਰਦਾਰ ਰਣਦੀਪ ਸਿੰਘ ਨਾਭਾ** : ਮੈਂ ਦੱਸਦਾ ਹਾਂ।

**ਮਾਨਯੋਗ ਸਪੀਕਰ** : ਨਾਭਾ ਜੀ, ਨਾਭਾ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਪਰਸਨਲ ਲੈ ਗਏ। ਤੁਹਾਡੇ ਮਾਧਿਅਮ ਜ਼ਰੀਏ ਮੈਂ ਇਹੀ ਪੁੱਛਿਆ ਹੈ ਕਿ ਜਿਹੜਾ ਖਰਚਾ ਲਾਗਤ ਤੋਂ ਪਾਰਕਾਂ ਤੇ ਹੋਇਆ ਹੈ, ਉਸ ਦੀ ਡਿਟੇਲ ਦਿੱਤੀ ਜਾਵੇ। ਮੈਂ ਟੋਟਲ ਕਾਸਟ ਨਹੀਂ ਪੁੱਛੀ। ਟੋਟਲ ਦਾ ਅਲੱਗ ਸਵਾਲ ਨਾਲ ਲੱਗਾ ਹੋਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਡਿਟੇਲ ਮੈਂ ਟੇਬਲ ਤੇ ਰਖਵਾ ਦਿੰਦਾ ਹਾਂ, ਮੈਂ ਪੜ੍ਹ ਕੇ ਵੀ ਸੁਣਾਈ ਹੈ। ਮੈਂਬਰ ਸਾਹਿਬ ਸਾਰੇ ਜਾਣਦੇ ਹਨ। ਇਕੱਲਾ ਇਕੱਲਾ ਦੱਸਿਆ ਹੈ ਕਿ ਅੰਮ੍ਰਿਤਸਰ ਕਿੰਨੇ ਪੈਸੇ ਲੱਗੇ ਹਨ, ਫਲਾਣੀ ਜਗ੍ਹਾ ਕਿੰਨੇ ਪੈਸੇ ਲੱਗੇ ਹਨ, ਟੋਟਲ ਮੈਂ ਦੱਸ ਦਿੱਤਾ।

**ਮਾਨਯੋਗ ਸਪੀਕਰ** : ਸਾਧੂ ਸਿੰਘ ਜੀ, ਇੱਕ ਮਿੰਟ। ਇਹ ਅਨੁਲੱਗ 1 ਹੈ ਜੀ। ਜਿਸ ਵਿੱਚ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਪਟਿਆਲਾ ਨੇਚਰ ਪਾਰਕ, 20 ਨੰਬਰ ਫਾਟਕ ਦੇ ਨੇੜੇ 20.65 ਲੱਖ ਦੀ ਕਾਸਟ ਨਾਲ ਮੁਕੰਮਲ ਹੋ ਚੁੱਕਾ ਹੈ। ਨੈਕਸਟ ਜਿਹੜਾ ਪਟਿਆਲਾ ਨੇਚਰ ਪਾਰਕ, ਅੰਨੀਆਂ ਢੇਰੀਆਂ ਹੈ, ਇਹ 62.26, ਉਸਾਰੀ ਅਧੀਨ ਦੱਸਿਆ ਹੈ ਕਿ ਅੰਡਰ ਕੰਸਟਰੱਕਸ਼ਨ ਹੈ। ਇਸੇ ਢੰਗ ਨਾਲ ਅਗਲੇ ਜਿੰਨੇ ਪਾਰਕ ਹਨ, ਉਹ ਨਾਭਾ ਜੀ, ਉਸਾਰੀ ਅਧੀਨ ਦੱਸੇ ਹਨ। ਜਿਹੜਾ ਇਨ੍ਹਾਂ ਨੇ ਕੁੱਲ ਜੋੜ ਦੱਸਿਆ ਹੈ, ਉਹ 5 ਕਰੋੜ 78 ਲੱਖ ਦਾ ਟੋਟਲ ਦੱਸਿਆ ਹੈ। ਹੁਣ ਕੀ ਪੁੱਛਣਾ ਚਾਹੁੰਦੇ ਹੋ?

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਜਿਹੜਾ ਮੇਰਾ ਸਵਾਲ ਹੈ, ਇਹ ਟੋਟਲ ਦਾ ਵੇਰਵਾ ਦਿੱਤਾ ਗਿਆ ਹੈ 5 ਕਰੋੜ 78 ਲੱਖ, 36 ਹਜ਼ਾਰ। ਜਿਹੜਾ ਸਵਾਲ ਹੈ, ਸਪੈਸੀਫਿਕਲੀ ਮੇਰੇ ਸਵਾਲ ਵਿੱਚ ਪੁੱਛਿਆ ਗਿਆ ਹੈ ਕਿ ਇਨ੍ਹਾਂ ਦੀ ਜਿਹੜੀ ਲਾਗਤ ਹੋਈ ਹੈ, ਕਿ ਜਾਲੀ ਤੇ ਕਿੰਨਾ ਲਾਇਆ, ਬੂਟੇ ਕਿੰਨੇ ਲਾਏ, ਬੈਂਚ ਲਾਏ ਗਏ ਹਨ, ਉਨ੍ਹਾਂ ਦੀ ਡਿਟੇਲ ਮੈਂ ਨਾਲ ਮੰਗੀ ਹੈ। ਬਾਕਾਇਦਾ (ੳ) ਅਤੇ (ਅ) ਵਿੱਚ ਪੜ੍ਹ ਲਉ, ਉਹ ਮੈਨੂੰ ਜਵਾਬ ਨਹੀਂ ਦਿੱਤਾ ਗਿਆ।

**ਮਾਨਯੋਗ ਸਪੀਕਰ** : ਡਿਟੇਲਡ ਭੇਜ ਦਿਉ ਜੀ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੁਕੰਮਲ ਹੋ ਜਾਣਗੇ ਤਾਂ ਬੈਂਚਾਂ ਦਾ ਵੀ ਦੱਸ ਦਿਆਂਗੇ, ਜਾਲੀ ਦਾ ਵੀ ਦੱਸ ਦਿਆਂਗੇ, ਇੱਟਾਂ ਦਾ ਵੀ ਦੱਸ ਦਿਆਂਗੇ, ਦਿਹਾੜੀਦਾਰਾਂ ਵੀ ਦੱਸ ਦਿਆਂਗੇ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਫਿਰ ਸਵਾਲ.....

**ਮਾਨਯੋਗ ਸਪੀਕਰ** : ਮੁਕੰਮਲ ਹੋਣ ਤੇ ਦੱਸਣਗੇ ਨਾਭਾ ਜੀ।

**ਸਰਦਾਰ ਰਣਦੀਪ ਸਿੰਘ ਨਾਭਾ : ਸਪੀਕਰ** ਸਾਹਿਬ ਮੇਰੀ ਇੱਕ ਬੇਨਤੀ ਹੈ ਕਿ ਇੱਕ ਪਾਰਕ ਤਾਂ ਇਨ੍ਹਾਂ ਨੇ ਆਪ ਜ਼ਿਕਰ ਕੀਤਾ ਹੈ ਕਿ ਪਟਿਆਲਾ ਦਾ ਮੁਕੰਮਲ ਹੋ ਗਿਆ ਹੈ। ਜਿੱਥੇ ਰਾਜੀਵ ਗਾਂਧੀ ਦਾ ਬੁੱਤ ਲੱਗਾ ਹੋਇਆ ਹੈ, ਸਾਡੇ ਦੇਸ਼ ਦੇ ਮਹਿਬੂਬ ਪ੍ਰਧਾਨ ਮੰਤਰੀ ਰਹੇ ਹਨ, ਉਨ੍ਹਾਂ ਦਾ ਬੇਟਾ ਰਾਹੁਲ ਗਾਂਧੀ ਸਾਡਾ ਪ੍ਰਧਾਨ ਹੈ, ਉਸ ਦਾ ਐਸਾ ਹਾਲ ਹੈ। ਮੈਂ ਤੁਹਾਨੂੰ ਤਾਂ ਹੀ ਬੇਨਤੀ ਕਰ ਰਿਹਾ ਹਾਂ ਕਿ ਬੇਸ਼ੱਕ ਇਨਕੁਆਰੀ ਕਰਵਾ ਲਉ।

**ਮੰਤਰੀ** : ਸਪੀਕਰ ਸਾਹਿਬ, ਇਹ ਮੈਂਬਰ ਸਾਹਿਬ ਜਾਣਦੇ ਨਹੀਂ ਹਨ, ਉਹ ਜੰਗਲਾਤ ਥੱਲੇ ਨਹੀਂ ਆਉਂਦਾ, ਉਹ ਮਿਉਂਸਪਲ ਕੌਂਸਲ ਦੇ ਥੱਲੇ ਆਉਂਦਾ ਹੈ, ਉਹ ਮਿਉਂਸਪਲ ਕੌਂਸਲ ਦਾ ਪਾਰਕ ਹੈ। ਸਾਡਾ ਨਹੀਂ ਹੈ।

**ਸਰਦਾਰ ਰਣਦੀਪ ਸਿੰਘ ਨਾਭਾ** : ਸਪੀਕਰ ਸਾਹਿਬ, ਨੇਚਰ ਪਾਰਕ ਪਟਿਆਲਾ ਦੀ ਡਿਟੇਲ ਤਾਂ ਦੇ ਦਿਉ।

**ਮਾਨਯੋਗ ਸਪੀਕਰ** : ਲਿਖ ਕੇ ਘੱਲ ਦਿਉ ਜੀ।

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇੱਕ ਤਾਂ ਦੰਦਰਾਲਾ ਬੀੜ ਦਾ ਦੱਸਿਆ ਹੈ, ਇਹ ਮੇਰੇ ਹਲਕੇ ਵਿੱਚ ਹੈ। ਉਸ ਦਾ 27 ਲੱਖ ਰੁਪਿਆ ਆਇਆ ਹੋਇਆ ਹੈ। ਡੇਢ ਕੁ ਸਾਲ ਪਹਿਲਾਂ ਕੰਮ ਸ਼ੁਰੂ ਹੋ ਗਿਆ ਸੀ। ਇਕੱਲਾ ਨੀਹਾਂ ਭਰ ਕੇ ਤਿੰਨ ਕੁ ਰਦੇ ਲਗਾ ਕੇ ਉਹ ਕੰਮ ਬੰਦ ਕਰ ਦਿੱਤਾ ਗਿਆ ਸੀ। ਡੇਢ ਸਾਲ ਤੋਂ ਬੰਦ ਪਿਆ ਹੈ। ਉਹ ਕੰਮ ਚੱਲ ਨਹੀਂ ਰਿਹਾ। ਇੱਕ ਤਾਂ ਉਸ ਕੰਮ ਬਾਰੇ ਹੈ। ਦੂਸਰਾ ਇਨ੍ਹਾਂ ਨੇ ਦੋ ਤਿੰਨ ਨੇਚਰ ਪਾਰਕਾਂ ਛੱਡ ਦਿੱਤੀਆਂ ਹਨ, ਜਿੱਥੇ ਕੰਮ ਚੱਲ ਰਿਹਾ ਸੀ।

**ਸ਼੍ਰੀ ਐਨ.ਕੇ.ਸ਼ਰਮਾ (ਜਾਰੀ)**: ਦੂਸਰਾ, ਇਨ੍ਹਾਂ ਨੇ ਦੋ-ਤਿੰਨ ਨੇਚਰ ਪਾਰਕਾਂ ਛੱਡ ਦਿੱਤੀਆਂ ਹਨ ਜਿਹੜਾ ਕੰਮ ਚਲ ਰਿਹਾ ਸੀ ਇੱਕ ਜ਼ੀਰਕਪੁਰ ਵਿੱਚ ਪੀਰ ਮੁਛਾਲੇ ਹੈ , ਉਹ 50 ਏਕੜ ਵਿੱਚ ਬਣ ਰਿਹਾ ਸੀ ਅਤੇ ਇੱਕ ਬਲਟਾਨਾ ਵਿੱਚ 15 ਏਕੜ ਵਿੱਚ ਬਣ ਰਿਹਾ ਸੀ। ਤਿੰਨ ਕਰੋੜ ਰੁਪਏ ਗਮਾਡਾ ਤੋਂ ਇਨ੍ਹਾਂ ਦੇ ਮਹਿਕਮੇ ਨੂੰ ਸੈਂਕਸ਼ਨ ਹੋਏ ਸਨ ਅਤੇ ਦੋ ਕਰੋੜ ਰੁਪਏ ਦੇ ਫੰਡ ਟ੍ਰਾਂਸਫਰ ਵੀ ਹੋ ਗਏ ਸੀ।

**ਮਾਨਯੋਗ ਸਪੀਕਰ**: ਪ੍ਰਸ਼ਨ, ਪ੍ਰਸ਼ਨ, ਪ੍ਰਸ਼ਨ।

**ਸ਼੍ਰੀ ਐਨ.ਕੇ.ਸ਼ਰਮਾ**: ਸਪੀਕਰ ਸਾਹਿਬ, ਉਹ ਕੰਮ ਕਾਫੀ ਚਲ ਰਿਹਾ ਸੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਨੱਥੂ ਰਾਮ ਆਪਣੀ ਸੀਟ ਤੇ ਖੜੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ**: ਨੱਥੂ ਰਾਮ ਜੀ, ਰੁੱਕੋ ਜ਼ਰਾ, ਨੱਥੂ ਰਾਮ ਜੀ ਰੁੱਕੋ। ਰੁਕੋ ਤਾਂ ਸਹੀ ਜ਼ਰਾ। ਰੁਕੋ ਤਾਂ ਸਹੀ। ਨੱਥੂ ਰਾਮ ਜੀ ਰੁਕੋ ਜ਼ਰਾ।

**ਸ਼੍ਰੀ ਐਨ.ਕੇ.ਸ਼ਰਮਾ**: ਸਪੀਕਰ ਸਾਹਿਬ, ਇਹ ਤਿੰਨੋਂ ਪਾਰਕਾਂ ਦਾ ਕੰਮ ਪਿਛਲੇ ਪੌਣੇ ਦੋ ਸਾਲਾਂ ਤੋਂ ਬੰਦ ਪਿਆ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਔਰ ਪ੍ਰਸ਼ਨ ਵੀ ਕਰਦਾ ਹਾਂ ਕਿ ਇਹ ਕੰਮ ਕਿਉਂ ਬੰਦ ਪਿਆ ਹੈ? ਇਹ ਕੰਮ ਕਿੰਨੀ ਦੇਰ ਵਿੱਚ ਸ਼ੁਰੂ ਕਰਵਾ ਦੇਣਗੇ? ਜੇ ਕੋਈ ਫੰਡਾਂ ਦੀ ਪ੍ਰੋਬਲਮ ਵੀ ਹੈ ਤਾਂ ਅਸੀਂ ਤਾਂ ਰਿਕੁਐਸਟ ਵੀ ਕੀਤੀ ਸੀ ਕਿ ਕਮੇਟੀ ਨੂੰ ਐਨ.ਓ.ਸੀ. ਦੇ ਦਿਓ ਅਸੀਂ ਉੱਥੋਂ ਮੰਤਰੀ ਜੀ ਤੋਂ ਪਰਮਿਸ਼ਨ ਲੈ ਕੇ ਬਣਵਾ ਦਿਆਂਗੇ। ਫੰਡ ਵੀ ਹਨ, ਕੰਮ ਚਲ ਰਿਹਾ ਸੀ, ਸਾਰਾ ਕੁਝ ਰੁਲ ਜਾਣਾ ਹੈ। ਜਿਹੜੇ ਪੈਸੇ ਲਗੇ ਹਨ, ਉਹ ਵੀ ਖਤਮ ਹੋ ਜਾਣੇ ਹਨ। ਇਹ ਤਿੰਨ ਪਾਰਕ ਹਨ, ਇਹ ਕਿੰਨੀ ਦੇਰ ਵਿੱਚ ਕੰਪਲੀਟ ਕਰਵਾ ਦਿੱਤੇ ਜਾਣਗੇ?

**ਜੰਗਲਾਤ, ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ, ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸਾਧੂ ਸਿੰਘ):** ਸਪੀਕਰ ਸਾਹਿਬ, ਇਹ ਵੱਖਰਾ ਸਵਾਲ ਆਉਣਾ ਚਾਹੀਦਾ ਹੈ। ਇਹ ਲਿਖ ਕੇ ਭੇਜ ਦੇਣ ਇਨ੍ਹਾਂ ਦੀ ਗੱਲ ਤੇ ਜ਼ਰੂਰ ਅਮਲ ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਨੱਥੂ ਰਾਮ ਜੀ।

**ਸ਼੍ਰੀ ਨੱਥੂ ਰਾਮ:** ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਧੰਨਵਾਦੀ ਹਾਂ। ਜਿਹੜਾ ਕਾਕਾ ਜੀ ਨੇ ਪ੍ਰਸ਼ਨ ਕੀਤਾ ਹੈ ਉਸ ਵਿੱਚ ਇੱਕ ਅੰਮ੍ਰਿਤਾ ਪਾਰਕ ਹੈ, ਉਹ ਮੇਰੇ ਹਲਕੇ ਵਿੱਚ ਮਹਿਰਾਜਵਾਲਾ ਪਿੰਡ ਵਿੱਚ ਹੈ। ਮਹਿਰਾਣਾ ਪਿੰਡ ਵੀ ਹੈ ਅਤੇ ਮਹਿਰਾਜਪੁਰ ਵੀ ਹੈ। ਪਿਛਲੇ ਦੋ-ਤਿੰਨ ਮਹੀਨੇ ਪਹਿਲਾਂ ਮੰਤਰੀ ਸਾਹਿਬ ਨੇ ਉਸ ਜਗ੍ਹਾ ਦਾ ਦੌਰਾ ਕੀਤਾ ਹੈ। ਉਨ੍ਹਾਂ ਨੇ ਉਸ ਵਿੱਚ ਕਈ ਬੇਨਿਯਮੀਆਂ ਦੇਖੀਆਂ ਸੀ ਅਤੇ ਇਨ੍ਹਾਂ ਨੇ ਉੱਥੇ ਹੀ ਇਨਕੁਆਰੀ ਮਾਰਕ ਕਰਨ ਦਾ ਐਲਾਨ ਕੀਤਾ ਸੀ। ਮੈਂ ਮੰਤਰੀ ਸਾਹਿਬ ਨੂੰ ਤੁਹਾਡੇ ਜ਼ਰੀਏ ਪੁੱਛਣਾ ਚਾਹਾਂਗਾ ਕਿ ਕੀ ਉਸ ਵਾਸਤੇ ਇਨ੍ਹਾਂ ਨੇ ਕੋਈ ਇਨਕੁਆਰੀ ਫਿਕਸ ਕੀਤੀ ਹੈ? ਜੇ ਕੀਤੀ ਹੈ ਤਾਂ ਕਿਹੜੇ ਅਫਸਰ ਨੂੰ ਡਿਪਿਊਟ ਕੀਤਾ ਹੈ? ਅਤੇ ਉਸ ਅਫਸਰ ਨੇ ਇਨਕੁਆਰੀ ਦਾ ਕੀ ਰਿਜ਼ਲਟ ਦਿੱਤਾ ਹੈ? ਕੀ ਮੰਤਰੀ ਸਾਹਿਬ ਉਸ ਦੀ ਰਿਪੋਰਟ ਸਦਨ ਦੀ ਟੇਬਲ ਤੇ ਰੱਖਣਗੇ?

**ਮਾਨਯੋਗ ਸਪੀਕਰ:** ਅੰਮ੍ਰਿਤਾ ਦੇਵੀ ਪਾਰਕ ਬਾਰੇ ਪੁੱਛ ਰਹੇ ਹਨ।

**ਮੰਤਰੀ:** ਮੈਂਬਰ ਸਹਿਬ ਨੇ ਠੀਕ ਕਿਹਾ ਹੈ, ਸਪੀਕਰ ਸਾਹਿਬ। ਮੈਂ ਆਪ ਉਸ ਪਾਰਕ ਵਿੱਚ ਗਿਆ ਸੀ ਮੈਨੂੰ ਗੜਬੜ ਲੱਗੀ ਸੀ। ਇਹ ਪਾਰਕ ਹੈ ਸ਼੍ਰੀਮਤੀ ਅੰਮ੍ਰਿਤਾ ਦੇਵੀ ਸਮਾਰਕ ਇਕੋ ਪਾਰਕ ਜਿਸ ਤੇ ਦੋ ਕਰੋੜ, 44 ਲੱਖ, 49 ਹਜ਼ਾਰ ਰੁਪਏ ਖਰਚੇ ਗਏ ਹਨ। ਮੈਨੂੰ ਗੜਬੜ ਲੱਗੀ ਸੀ, ਮੈਂ ਇਨਕੁਆਰੀ ਮਾਰਕ ਕੀਤੀ ਹੈ। ਉਸ ਦੀ ਜੋ ਵੀ ਰਿਪੋਰਟ ਹੈ ਮੈਂ ਇਨ੍ਹਾਂ ਨੂੰ ਦਫਤਰ ਭੇਜ ਦਿਆਂਗਾ ਜਾਂ ਮੈਂ ਆਪ ਜਾ ਕੇ ਦੇ ਦਿਆਂਗਾ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: *1794**

**ਰਾਜ ਵਿੱਚ ਪ੍ਰਧਾਨ ਮੰਤਰੀ ਅਵਾਸ ਯੋਜਨਾ ਵਾਸਤੇ ਵੱਖਰੀ ਕਸੌਟੀ ਨਿਰਧਾਰਤ ਕਰਨਾ**

*1794. **ਸਰਦਾਰ ਲਖਵੀਰ ਸਿੰਘ ਲੱਖਾ:** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿੱਚ ਪ੍ਰਧਾਨ ਮੰਤਰੀ ਅਵਾਸ ਯੋਜਨਾ ਨੂੰ ਜਿਆਦਾ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਦੇ ਯੋਗ ਬਣਾਉਣ ਲਈ ਪੰਜਾਬ ਰਾਜ ਵਾਸਤੇ ਵੱਖਰੀ ਕਸੌਟੀ ਨਿਰਧਾਰਤ ਕਰਨ ਲਈ ਕੇਂਦਰ ਸਰਕਾਰ ਤੱਕ ਪਹੁੰਚ ਕਰੇਗੀ?

**ਸਥਾਨਕ ਸਰਕਾਰ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ):** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜੀ ਹਾਂ, ਪੰਜਾਬ ਸ਼ਹਿਰੀ ਆਵਾਸ ਯੋਜਨਾ ਨੂੰ ਜ਼ਿਆਦਾ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਲੋੜ ਪੈਣ ਤੇ ਸਰਕਾਰ ਭਾਰਤ

ਸਰਕਾਰ ਤੱਕ ਪਹੁੰਚ ਕਰੇਗੀ। ਇਸ ਸਕੀਮ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਲਾਗੂ ਕਰਨ ਲਈ ਪੰਜਾਬ ਸਰਕਾਰ ਵੱਲੋਂ ਹੇਠ ਅਨੁਸਾਰ ਸੋਧਾਂ ਆਪਣੇ ਪੱਧਰ ਤੇ ਕੀਤੀਆਂ ਗਈਆਂ ਹਨ:

1. **ਬੀ.ਐਲ.ਸੀ. (Beneficiary led construction):** ਇਸ ਸਕੀਮ ਦਾ ਲਾਭ ਲੈਣ ਲਈ ਬਿਨੈਕਾਰ ਕੋਲ ਮਾਲਕੀ ਸਬੂਤ ਹੋਣਾ ਜ਼ਰੂਰੀ ਹੈ, ਪੰਤੂ ਲਾਲ ਲਕੀਰ ਦੇ ਅੰਦਰ ਰਹਿੰਦੇ ਕਈ ਵਸਨੀਕਾਂ ਕੋਲ ਰਜਿਸਟਰਡ ਮਾਲਕੀ ਸਬੂਤ ਉਪਲਬਧ ਨਾ ਹੋਣ ਕਾਰਨ ਉਨ੍ਹਾਂ ਨੂੰ ਇਸ ਸਕੀਮ ਦਾ ਲਾਭ ਨਹੀਂ ਮਿਲ ਸਕਿਆ। ਇਸ ਕਰਕੇ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਸੋਧਾਂ ਕੀਤੀਆਂ ਹਨ। ਚਾਹੇ ਤੁਹਾਡੇ ਕੋਲ ਸੀਵਰੇਜ਼ ਦਾ ਬਿਲ ਹੋਵੇ, ਚਾਹੇ ਤੁਹਾਡੇ ਕੋਲ ਬਿਜਲੀ ਦਾ ਬਿਲ ਹੋਵੇ, ਚਾਹੇ ਤੁਹਾਡੇ ਕੋਲ ਪਾਣੀ ਦਾ ਬਿਲ ਹੋਵੇ ਤੁਹਾਨੂੰ ਇਸ ਸਕੀਮ ਦਾ ਲਾਭ ਹੋਵੇਗਾ। ਇਹ ਇੱਕ ਰੈਵੋਲਿਊਸ਼ਨਰੀ ਸਟੈਪ ਹੈ, ਇਹ ਇੱਕ ਇਤਿਹਾਸਕ ਸਟੈੱਪ ਹੈ। ਜਿਹੜਾ ਪੰਜਾਬ ਸਰਕਾਰ ਨੇ ਨਗਰ ਨਿਗਮਾਂ ਨੂੰ ਔਰ ਨਗਰ ਕੌਂਸਲਾਂ ਨੂੰ ਔਰ ਪਿੰਡਾਂ ਵਿੱਚ ਵੀ ਲਾਗੂ ਕੀਤਾ ਹੈ। ਜਿਹੜੇ ਲਾਭਪਾਤਰੀ ਹਨ, ਸਪੀਕਰ ਸਾਹਿਬ, ਇਹ ਡਾਇਰੈਕਟ ਬੈਨੀਫਿਟ ਸਕੀਮ ਹੈ, ਕਿਸੇ ਵਿਚੋਲੇ ਨੂੰ ਪੈਸੇ ਨਹੀਂ ਜਾਂਦੇ ਹਨ। ਵਿਚੋਲਾ ਤਾਂ ਚਾਹੇ ਵਿਆਹ ਵਾਲਾ ਵੀ ਹੋਵੇ, ਉਸ ਦੇ ** ** ਹੀ ਪੈਂਦੇ ਹਨ।

ੳ) ਜਿਹੜੇ ਲਾਭਪਾਤਰੀ ਪਹਿਲਾਂ ਕੀਤੇ ਸਰਵੇ ਵਿੱਚ ਲਾਭ ਲੈਣ ਤੋਂ ਰਹਿ ਗਏ ਹਨ ਉਨ੍ਹਾਂ ਨੂੰ ਲਾਭ ਦੇਣ ਦੇ ਮੰਤਵ ਨਾਲ ਮਿਤੀ 15.02.19 ਤੋਂ ਮੁੜ ਡਿਮਾਂਡ ਸਰਵੇ ਸ਼ੁਰੂ ਕੀਤਾ ਗਿਆ ਹੈ। ਨਗਰ ਨਿਗਮਾਂ/ਨਗਰ ਕੌਂਸਲਾਂ ਵਿੱਚ ਹੈਲਪ-ਡੈਸਕ ਲਗਾ ਦਿੱਤੇ ਗਏ ਹਨ। ਜੋ ਕਿ ਬਿਨੈਕਾਰਾਂ ਨੂੰ ਆਨਲਾਈਨ ਦਰਖਾਸਤਾਂ ਭਰਨ ਵਿੱਚ ਮਦਦ ਕਰਨਗੇ।

2. **ਸੀ.ਐਲ.ਐਸ.ਐਸ. (Credit linked subsidy scheme):** ਪੰਜਾਬ ਸ਼ਹਿਰੀ ਆਵਾਸ ਯੋਜਨਾ ਅਧੀਨ ਪੰਜਾਬ ਸਰਕਾਰ ਵੱਲੋਂ ਲਾਭਪਾਤਰੀਆਂ ਦੇ ਪਰਿਵਾਰਾਂ ਦੀ ਸਾਲਾਨਾ ਆਮਦਨ 3.00 ਲੱਖ ਤੋਂ ਵਧਾ ਕੇ 18 ਲੱਖ ਤੱਕ ਕਰ ਦਿੱਤੀ ਗਈ ਹੈ।

3. **ਸਲੱਮ ਰਿਹੈਬਿਲੀਟੇਸ਼ਨ (In-situ Slum Re-development Scheme):** ਪੰਜਾਬ ਸਰਕਾਰ ਵੱਲੋਂ ਗਰਾਊਂਡ+3 ਮੰਜਿਲ ਦੀ ਸ਼ਰਤ ਨੂੰ ਹਟਾ ਦਿੱਤਾ ਗਿਆ ਹੈ ਜਿਸ ਨਾਲ ਇਸ ਸਕੀਮ ਵਿੱਚ ਨਵੇਂ ਪ੍ਰਾਜੈਕਟ ਆਉਣ ਦੀ ਸੰਭਾਵਨਾ ਹੈ।

4. **ਅਫੋਰਡੇਬਲ ਹਾਊਸਿੰਗ ਇੰਨ ਪਾਰਟਨਰਸ਼ਿਪ (Affordable Housing in Partnership):** ਸਰਕਾਰ ਵੱਲੋਂ ਬੇਘਰ ਐਸ.ਸੀ./ਬੀ.ਸੀ. ਪਰਿਵਾਰ ਜਿਨ੍ਹਾਂ ਦੀ ਸਾਲਾਨਾ ਆਮਦਨੀ 3 ਲੱਖ ਰੁਪਏ ਤੋਂ ਘੱਟ ਹੋਵੇ (ਫੇਜ਼-1) ਅਤੇ ਜਿਨ੍ਹਾਂ ਦੀ ਸਾਲਾਨਾ ਆਮਦਨੀ 5 ਲੱਖ ਰੁਪਏ ਤੋਂ ਘੱਟ ਹੋਵੇ (ਫੇਜ਼-2) ਨੂੰ ਮੁਫਤ ਘਰ ਦੇਣ ਲਈ ਨਵੀਂ ਯੋਜਨਾ, ਪੰਜਾਬ ਸ਼ਹਿਰੀ ਆਵਾਸ ਯੋਜਨਾ ਮਿਤੀ 11.08.2017 ਨੂੰ ਉਲੀਕੀ ਗਈ।

**ਮਾਨਯੋਗ ਸਪੀਕਰ:** ** ** ਸ਼ਬਦ ਐਕਸਪੰਜ ਕਰ ਦਿਓ।

**ਸਰਦਾਰ ਲਖਵੀਰ ਸਿੰਘ ਲੱਖਾ:** ਸਪਲੀਮੈਂਟਰੀ ਸਰ।

**ਮਾਨਯੋਗ ਸਪੀਕਰ:** ਹਾਂ ਜੀ, ਲਖਵੀਰ ਜੀ।

**ਸਰਦਾਰ ਲਖਵੀਰ ਸਿੰਘ ਲੱਖਾ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਬੋਲ ਕੇ ਦੱਸਿਆ ਪਰ ਇਸ ਦੇ ਵਿੱਚ ਇੱਕ ਮੁਸ਼ਕਿਲ ਆਉਂਦੀ ਹੈ। ਜਦੋਂ ਸਬੰਧਤ ਗਰੀਬ ਲੋਕ ਜੋ ਲਾਲ-ਲਕੀਰ ਦੇ ਦਾਇਰੇ ਵਿੱਚ ਰਹਿੰਦੇ ਹਨ, ਉਨ੍ਹਾਂ ਕੋਲ ਰਜਿਸਟਰੀਆਂ ਨਹੀਂ ਹੁੰਦੀਆਂ। ਜਦੋਂ ਉਹ ਇਸ ਸਕੀਮ ਦਾ ਫਾਇਦਾ ਲੈਣ ਦੀ ਗੱਲ ਕਰਦੇ ਹਨ ਤਾਂ ਸਬੰਧਤ ਈ.ਓ. ਅਫਸਰ ਨਾ ਤਾਂ ਵਾਟਰ ਸਪਲਾਈ ਦਾ ਬਿੱਲ ਮੰਨਦੇ ਹਨ ਔਰ ਨਾ ਹੀ ਬਿਜਲੀ ਦਾ ਬਿੱਲ ਮੰਨਦੇ ਹਨ, ਉਹ ਸਿਰਫ ਰਜਿਸਟਰੀ ਮੰਗਦੇ ਹਨ। ਜੇ ਇਨ੍ਹਾਂ ਨੇ ਸਕੀਮ ਲਾਗੂ ਕੀਤੀ ਤਾਂ ਉਹ ਕਿਉਂ ਇੰਪਲੀਮੈਂਟ ਨਹੀਂ ਹੋ ਰਹੀ, ਮੈਨੂੰ ਇਸ ਦਾ ਜਵਾਬ ਚਾਹੀਦਾ ਹੈ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸਿੱਧੂ ਸਾਹਿਬ।

**ਸਥਾਨਕ ਸਰਕਾਰ, ਸੈਰ-ਸਪਾਟਾ ਤੇ ਸਭਿਆਚਾਰਕ ਮਾਮਲੇ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ):** ਸਪੀਕਰ ਸਾਹਿਬ, ਇਹ ਇੰਨ-ਬਿੰਨ ਲਾਗੂ ਹੋਇਆ ਹੈ। ਲੇਕਿਨ ਥੋੜ੍ਹੀ ਦੇਰ ਪਹਿਲਾਂ ਹੀ ਹੋਇਆ ਹੈ, ਇਸ ਦਾ ਇਫੈਕਟ ਆਉਣ ਦੇ ਲਈ ਐਟਲੀਸਟ ਇੱਕ, ਡੇਢ ਮਹੀਨਾਂ ਚਾਹੀਦਾ ਹੈ। ਔਰ ਇਹ ਬਹੁਤ ਹੀ ਰੈਵੋਲਿਊਸ਼ਨਰੀ ਸਟੈਂਪ ਹੈ, ਇਹ ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ ਕਿ ਪਹਿਲਾਂ ਮਾਲਕੀ ਸਬੂਤ ਮੰਗਦੇ ਸੀ। ਹੁਣ ਤੁਸੀਂ ਕੋਈ ਵੀ ਬਿੱਲ ਪੇਸ਼ ਕਰ ਦਿਉ ਤੇ ਇਹ ਲਾਭ ਉਸ ਲਾਭ-ਪਾਤਰੀ ਨੂੰ ਮਿਲ ਸਕਦਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਵਡਾਲਾ ਜੀ।

**ਸਰਦਾਰ ਲਖਵੀਰ ਸਿੰਘ ਲੱਖਾ:** ਸਪੀਕਰ ਸਾਹਿਬ, ਮੇਰੀ ਗੱਲ ਰਹਿ ਗਈ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਗੱਲ ਰਹਿ ਗਈ ਲਖਵੀਰ ਜੀ?

**ਸਰਦਾਰ ਲਖਵੀਰ ਸਿੰਘ ਲੱਖਾ:** ਹਾਂ ਜੀ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ, ਇਹ ਤੁਰੰਤ ਈ.ਓ. ਨੂੰ ਕਿਹਾ ਜਾਵੇ ਅਤੇ ਤੁਰੰਤ ਨੋਟਿਸ ਬੋਰਡ ਤੇ ਹਦਾਇਤਾਂ ਚਪਕਾਈਆਂ ਜਾਣ। ਕਿਸੇ ਗਰੀਬ ਦੀ ਖੱਜਲ-ਖੁਆਰੀ ਨਾ ਹੋਵੇ ਜੀ, ਬਹੁਤ ਪ੍ਰੇਸ਼ਾਨੀ ਹੁੰਦੀ ਹੈ ਅਤੇ ਉਹ ਗਰੀਬ ਆਪਣੀ ਜ਼ਿੰਦਗੀ ਦੇ ਨਾਲ ਖਿਲਵਾੜ ਸਮਝਦੇ ਹਨ। ਫਿਰ ਉਹ ਤੁਹਾਡੇ ਤੱਕ ਪਹੁੰਚ ਕਰਦੇ ਹਨ, ਸਾਨੂੰ ਉਨ੍ਹਾਂ ਨੇ ਚੁਣ ਕੇ ਭੇਜਿਆ ਹੈ। ਇਸ ਕਰਕੇ ਮੇਰੀ ਰਿਕੁਐਸਟ ਹੈ ਕਿ ਈ.ਓ. ਨੂੰ

ਸਖਤ ਹਦਾਇਤਾਂ ਕਰਕੇ ਨੋਟਿਸ ਬੋਰਡ ਤੇ ਹਦਾਇਤ ਲਾਈ ਜਾਵੇ ਅਤੇ ਕੋਈ ਵੀ ਪਰੂਫ ਦਿੱਤਾ ਜਾਵੇ, ਉਹ ਲਾਗੂ ਮੰਨਿਆ ਜਾਵੇ।

**ਮੰਤਰੀ:** ਸਪੀਕਰ ਸਾਹਿਬ, ਲੋਕਤੰਤਰ ਦੇ ਵਿੱਚ, ਲੋਕਤੰਤਰ ਦੀ ਅਵਾਜ਼ ਪ੍ਰਮਾਤਮਾ ਦੀ ਅਵਾਜ਼ ਮੰਨੀ ਜਾਂਦੀ ਹੈ। ਔਰ ਇਹ 2 ਲੱਖ ਲੋਕਾਂ ਦੇ ਨੁਮਾਇੰਦੇ ਹਨ, ਇਨ੍ਹਾਂ ਦੀ ਗੱਲ ਤੇ ਉਸੇ ਤਰੀਕੇ ਦੇ ਨਾਲ ਪਾਲਣ ਕੀਤਾ ਜਾਵੇਗਾ। ਮੈਂ ਅੱਜ ਹੀ ਈ.ਓਜ਼. ਨੂੰ ਇੰਸਟਰਕਸ਼ਨਜ਼ ਦੇ ਦਿੰਦੇ ਹਾਂ ਔਰ ਨੋਟਿਸ ਬੋਰਡ ਦੇ ਉੱਤੇ ਹਦਾਇਤ ਲੱਗ ਜਾਵੇਗੀ।

**ਮਾਨਯੋਗ ਸਪੀਕਰ:** ਵਡਾਲਾ ਜੀ, ਵਡਾਲਾ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਸ਼੍ਰੀ ਐਨ.ਕੇ. ਸ਼ਰਮਾ ਆਪਣੀ-ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਵਡਾਲਾ ਜੀ, ਪਹਿਲਾਂ ਦੇ ਖੜ੍ਹੇ ਹਨ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਧੰਨਵਾਦ, ਸਪੀਕਰ ਸਾਹਿਬ ਇਹ ਸਰਦਾਰ ਲਖਵੀਰ ਸਿੰਘ ਜੀ ਦਾ ਬਹੁਤ ਹੀ ਵਧੀਆ ਸਵਾਲ ਹੈ। ਇਹ ਜਿਹੜੀ ਸੈਂਟਰ ਸਰਕਾਰ ਦੀ ਸਕੀਮ ਸੀ, ਹਾਊਸਿੰਗ ਫਾਰ ਆਲ, ਉਸ ਦੇ ਵਿੱਚ ਅੱਜ ਤੋਂ ਤਕਰੀਬਨ 2-3 ਸਾਲ ਪਹਿਲਾਂ ਪੰਜਾਬ ਸਰਕਾਰ ਵੱਲੋਂ ਸਰਵੇ ਸਟਾਰਟ ਕੀਤਾ ਗਿਆ ਸੀ। ਸਪੀਕਰ ਸਾਹਿਬ, ਬਹੁਤ ਸਾਰੇ ਲਾਭ-ਪਾਤਰੀ ਸ਼ਹਿਰਾਂ ਵਿੱਚ ਪਿੰਨ-ਪੁਆਇੰਟ ਕਰ ਲਏ ਸੀ ਜਿਨ੍ਹਾਂ ਦੇ ਮਕਾਨ ਕੱਚੇ, ਮਾੜੇ ਹਨ and they are in very bad shape. ਡੇਢ ਲੱਖ ਰੁਪਏ ਦੀ ਰਾਸ਼ੀ 50 ਹਜ਼ਾਰ ਦੀ ਇਨਸਟਾਲਮੈਂਟ ਵਿੱਚ ਮਿਲਣੀ ਸੀ।

**ਮਾਨਯੋਗ ਸਪੀਕਰ:** ਵਡਾਲਾ ਜੀ, ਤੁਸੀਂ ਸਵਾਲ ਪੁੱਛੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਉਹ 1.5 ਲੱਖ ਰੁਪਿਆ ਸੈਂਕਸ਼ਨ ਤਾਂ ਹੋ ਗਿਆ, ਉਨ੍ਹਾਂ ਨੂੰ ਲੈਟਰਜ਼ ਵੀ ਮਿਲ ਗਈਆਂ। ਮੇਰਾ ਖਿਆਲ ਹੈ ਕਿ ਸਾਰੇ ਸਹਿਮਤ ਹੋਣਗੇ ਲੇਕਿਨ ਅਜੇ ਤੱਕ ਕਿਸੇ ਨੂੰ ਪੈਸਾ ਨਹੀਂ ਮਿਲਿਆ। ਉਹ ਬਹੁਤ ਪੁਰਾਣੀ ਸਕੀਮ ਹੈ, ਚਲੋ ਹੁਣ ਤੁਸੀਂ ਦੁਬਾਰਾ ਉਹ ਸਕੀਮ ਲਾਗੂ ਕਰਨ ਲੱਗੇ ਹੋ। ਲੇਕਿਨ ਜਿਹੜੀ ਗੱਲ ਲਖਵੀਰ ਸਿੰਘ ਜੀ ਨੇ ਕਹੀ ਹੈ ਕਿ ਉਹ ਮਾਲਕੀ ਦੇ ਸਬੂਤ ਮੰਗਦੇ ਸੀ, ਇਨ੍ਹਾਂ ਨੇ ਵੀ ਆਖਿਆ ਕਿ ਉਹ ਠੀਕ ਹੈ ਕਿ ਕੋਈ ਵੀ ਸਬੂਤ ਦੇ ਦੇਣ, ਬਿਜਲੀ ਦਾ ਬਿਲ ਦੇ ਦੇਣ, ਪਾਣੀ ਦਾ ਬਿਲ ਦੇ ਦੇਣ। ਪਰ ਅਸੀਂ ਲਾਭਪਾਤਰੀਆਂ ਨੂੰ ਉਹ ਡੇਢ ਲੱਖ ਰੁਪਿਆ ਕਦੋਂ ਤੱਕ ਡਿਸਟ੍ਰਿਬਿਊਟ ਕਰ ਦਿਆਂਗੇ?

**ਮਾਨਯੋਗ ਸਪੀਕਰ:** ਹਾਂ ਜੀ, ਸਿੱਧੂ ਸਾਹਿਬ।

**ਮੰਤਰੀ:** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦਾ ਬੜਾ ਅਹਿਮ ਸਵਾਲ ਹੈ। ਇਨ੍ਹਾਂ ਨੇ ਕਿਹਾ ਕਿ ਬੜੀ ਪੁਰਾਣੀ ਸਕੀਮ ਹੈ। ਮੈਂ ਇਸ ਗੱਲ ਦਾ ਇਸਤਕਬਾਲ ਕਰਦਾ ਹਾਂ ਕਿ ਬੜੀ ਪੁਰਾਣੀ ਸਕੀਮ ਹੈ। ਔਰ ਪੁਰਾਣੀ ਸਕੀਮ ਦੇ ਅਧੀਨ 74 ਕਰੋੜ ਰੁਪਿਆ ਪਿਛਲੀ ਸਰਕਾਰ ਨੂੰ ਆਇਆ ਸੀ। ਸਪੀਕਰ ਸਾਹਿਬ, ਉਹ ਪੈਸ ਕਿਤੇ ਹੋਰ ਡਾਇਵਰਟ ਕੀਤਾ ਗਿਆ। ਔਰ ਇਸੇ ਖਾਤਿਰ ਸਾਨੂੰ ਯੂਜ਼ਰ ਚਾਰਜਿਜ਼ ਨਹੀਂ ਮਿਲੇ ਅਤੇ ਯੂਜ਼ਰ ਚਾਰਜਿਜ਼ ਨਾ ਹੋਣ ਕਰਕੇ ਸੈਂਟਰ ਦੀ ਸਰਕਾਰ ਨੇ ਅਗਲਾ ਪੈਸਾ ਦੇਣ ਤੋਂ ਸਾਨੂੰ ਇਨਕਾਰ ਕਰ ਦਿੱਤਾ। ਇਸ ਤੇ ਮੇਰੇ ਭਰਾ ਮਨਪ੍ਰੀਤ ਭਾਅਜੀ ਅਤੇ ਚੀਫ ਮਨਿਸਟਰ ਸਾਹਿਬ ਦੀਆਂ ਸਪੈਸ਼ਲ ਹਦਾਇਤਾਂ ਦੇ ਉੱਤੇ ਦੁਬਾਰਾ ਪੈਸੇ ਦਿੱਤੇ ਗਏ ਔਰ ਦੁਬਾਰਾ ਇਸ ਸਕੀਮ ਨੂੰ ਲਾਗੂ ਕਰਵਾਇਆ ਗਿਆ। ਪੈਸੇ ਕਿੱਥੋ ਦੇ ਸਕਦੇ ਹਾਂ ਜੀ? ਜਦੋਂ 74 ਕਰੋੜ ਰੁਪਿਆ ਹੀ ਗਾਇਬ ਹੈ। ਉਹ ਕਾਹਦੇ ਲਈ ਦਿੱਤਾ ਅਤੇ ਲਾਇਆ ਕਾਹਦੇ ਲਈ? ਉਹ ਡਾਇਵਰਟ ਕਿੱਥੇ ਕੀਤਾ? ਇਸ ਦਾ ਵੀ ਕੋਈ ਰਿਕਾਰਡ ਨਹੀਂ। ਸੋ, ਇਸ ਕਰਕੇ ਇਸ ਗੱਲ ਨੂੰ ਸਮਝਣਾ ਚਾਹੀਦਾ ਹੈ ਕਿ ਕਮਜ਼ੋਰੀਆਂ ਨੂੰ ਤਾਕਤ ਵਿੱਚ ਸਾਡੀ ਸਰਕਾਰ ਤਬਦੀਲ ਕਰ ਰਹੀ ਹੈ। ਸਾਡੀ ਸਰਕਾਰ ਰਾਹ ਦੀਆਂ ਬਾਧਾ ਨੂੰ ਸਫਲਤਾ ਦੀ ਸੀੜੀ ਬਣਾ ਰਹੀ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਬਲਵਿੰਦਰ ਸਿੰਘ ਲਾਡੀ, ਸ਼ਰਮਾ ਜੀ ਇਹ ਨਹੀਂ ਹੁੰਦਾ ਜੀ। ਮੈਂ ਸਭ ਨੂੰ ਟਾਈਮ ਦੇਣਾ ਹੈ, ਜਿਹੜੇ ਮੈਂਬਰ ਕਦੇ-ਕਦੇ ਸਮਾਂ ਮੰਗਦੇ ਹਨ। ਤੁਸੀਂ ਤਾਂ ਰੋਜ਼ 10-10 ਵਾਰ, ਹਾਂ ਜੀ ਲਾਡੀ ਜੀ।

**ਸਰਦਾਰ ਬਲਵਿੰਦਰ ਸਿੰਘ:** ਸਪੀਕਰ ਸਾਹਿਬ, ਇਹ ਸਾਰਿਆਂ ਵਾਸਤੇ ਹੈ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਬਲਵਿੰਦਰ ਸਿੰਘ ਲਾਡੀ ਜੀ।

**ਸਰਦਾਰ ਬਲਵਿੰਦਰ ਸਿੰਘ:** ਧੰਨਵਾਦ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ:** ਨਹੀਂ ਜੀ (ਸ਼੍ਰੋਮਣੀ ਅਕਾਲ ਦਲ ਦੇ ਮੈਂਬਰ ਵੱਲ ਇਸ਼ਾਰਾ)। ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ ਜੀ। ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ। ਨਹੀਂ ਪਹਿਲਾਂ ਜਿਹੜੀ ਗੱਲ ਮੈਂ ਕਰਨ ਲੱਗਿਆ ਹਾਂ, ਉਹ ਸੁਣ ਲਓ। (ਸ਼੍ਰੋਮਣੀ ਅਕਾਲ ਦਲ ਦੇ ਮੈਂਬਰ ਵੱਲ ਇਸ਼ਾਰਾ)। ਠਹਿਰੋ ਜੀ, ਮੈਂ ਸਾਰੇ ਹਾਊਸ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਹ ਨਾ ਬਣਾਓ ਕਿ 5-10 ਮੈਂਬਰ ਹੀ ਸਾਰਾ ਟਾਈਮ ਲੈ ਜਾਣ,

ਸਾਰੀਆਂ ਪਾਰਟੀਆਂ ਦੇ ਬਹੁਤ ਸਾਰੇ ਐਸੇ ਮੈਂਬਰ ਹਨ ਜੋ ਬੋਲਣਾ ਚਾਹੁੰਦੇ ਹਨ। ਜੇ ਆਪਾਂ ਉਨ੍ਹਾਂ ਨੂੰ ਟਾਈਮ ਨਾ ਦੇਈਏ ਤਾਂ ਇਹ ਬੇਇਨਸਾਫੀ ਹੈ। ਹਾਂ ਜੀ, ਲਾਡੀ ਜੀ।

**ਸਰਦਾਰ ਬਲਵਿੰਦਰ ਸਿੰਘ:** ਧੰਨਵਾਦ ਜੀ, ਸਪੀਕਰ ਸਾਹਿਬ। ਸਰ, ਮੈਂ ਬੇਨਤੀ ਕਰਨੀ ਹੈ ਕਿ ਪੰਜਾਬ ਸਰਕਾਰ ਜਿਹੜੀ ਕਿ 550 ਸਾਲਾ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਜਨਮ ਨੂੰ ਮੁਬਾਰਕ ਜੋ ਕਿ ਬਹੁਤ ਹੀ ਇਤਿਹਾਸਿਕ ਦਿਨ ਹੈ। ਸਾਡੇ ਵਡਭਾਗੀ ਹਨ ਕਿ ਸਾਡੇ ਸਮੇਂ ਦੇ ਵਿਚ ਇਹ ਦਿਨ ਆ ਰਿਹਾ ਹੈ। ਸਾਡੇ ਪੀ.ਡਬਲਿਊ.ਡੀ. ਮਨਿਸਟਰ ਸਿੰਗਲਾ ਸਾਹਿਬ, ਇੱਥੇ ਬੈਠੇ ਹਨ। ਬਟਾਲੇ ਤੋਂ ਬਿਆਸ ਨੂੰ ਜਿਹੜੀ ....

**ਮਾਨਯੋਗ ਸਪੀਕਰ:** ਤੁਸੀਂ ਇਸ ਪ੍ਰਸ਼ਨ ਤੇ ਗੱਲ ਕਰੋ, ਕੀ ਸਿੱਧੂ ਸਾਹਿਬ ਦੇ ਸਵਾਲ ਤੇ ਤੁਹਾਡੀ ਸਪਲੀਮੈਂਟਰੀ ਹੈ?

**ਸਰਦਾਰ ਬਲਵਿੰਦਰ ਸਿੰਘ:** ਨਹੀਂ, ਸਰ। ਮੇਰੀ ਇੱਕ ਰਿਕੁਐਸਟ ਹੈ।

**ਮਾਨਯੋਗ ਸਪੀਕਰ:** ਚਲੋ ਦੱਸੋ ਜੀ।

**ਸਰਦਾਰ ਬਲਵਿੰਦਰ ਸਿੰਘ:** ਸਰ, ਮੇਰੀ ਮੰਤਰੀ ਸਾਹਿਬ ਨੂੰ ਤੁਹਾਡੇ ਮਾਧਿਅਮ ਰਾਹੀਂ ਬੇਨਤੀ ਹੈ ਕਿ ਜਿਹੜੀ ਸੜਕ ਬਟਾਲੇ ਤੋਂ ਬਿਆਸ ਹੈ, ਇਹ ਚੌੜੀ ਕੀਤੀ ਜਾਵੇ ਜੀ।

**ਮਾਨਯੋਗ ਸਪੀਕਰ:** ਤੁਸੀਂ ਇਹ ਕਿਸ ਨੂੰ ਕਹਿੰਦੇ ਹੋ ਜੀ?

**ਸਰਦਾਰ ਬਲਵਿੰਦਰ ਸਿੰਘ:** ਸਰ, ਇਹ ਸਵਾਲ ਸਾਡੇ ਮੰਤਰੀ ਸਿੰਗਲਾ ਸਾਹਿਬ ਜੀ ਨਾਲ ਸਬੰਧਤ ਹੈ।

**ਮਾਨਯੋਗ ਸਪੀਕਰ:** ਨਹੀਂ ਜੀ, ਸਿੰਗਲਾ ਸਾਹਿਬ ਦਾ ਹਾਲੇ ਸਵਾਲ ਨਹੀਂ ਆਇਆ। ਗੱਲ ਤਾਂ ਸਿੱਧੂ ਸਾਹਿਬ ਦੇ ਸਵਾਲ ਦੀ ਹੋ ਰਹੀ ਹੈ।

**ਸਰਦਾਰ ਬਲਵਿੰਦਰ ਸਿੰਘ:** ਠੀਕ ਹੈ ਜੀ, ਧੰਨਵਾਦ।

**ਮਾਨਯੋਗ ਸਪੀਕਰ:** ਅਗਲਾ ਪ੍ਰਸ਼ਨ। ਹਾਂ ਜੀ, ਬੈਂਸ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਧੰਨਵਾਦ, ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਤਿਕਾਰਯੋਗ ਸਥਾਨਕ ਸਰਕਾਰਾਂ ਬਾਰੇ ਮੰਤਰੀ ਜੀ ਤੋਂ ਪੁੱਛਣਾ ਅਤੇ ਧਿਆਨ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਨਿਊਰਮ ਤੇ ਤਹਿਤ ਪ੍ਰਧਾਨ ਮੰਤਰੀ ਆਵਾਸ ਯੋਜਨਾ ਰਾਹੀਂ ਲੁਧਿਆਣਾ ਵਿੱਚ ਮੇਰੇ ਹਲਕੇ ਗਿਆਸਪੁਰਾ ਵਿੱਚ ਛੇ ਮੰਜ਼ਿਲੇ ਫਲੈਟ ਬਣੇ।ਪਾਣੀ ਦੀ ਟੈਂਕੀ ਵੀ ਬਣ ਗਈ ਪਰ ਉਹ ਚੱਲੀ ਨਹੀਂ। ਝੁੱਗੀ ਝੌਂਪੜੀਆਂ ਉਠਾ ਕੇ ਸਰਕਾਰੀ ਜ਼ਮੀਨ

ਉੱਤੇ ਜਿਹੜੇ ਫਲੈਟ ਬਣਾਏ ਹਨ, ਉਹ ਅਲਾਟ ਕਰ ਦਿੱਤੇ। ਹੁਣ ਦੱਸੋ, ਛੇਵੀਂ ਮੰਜ਼ਿਲ ਦੇ ਉੱਪਰ ਜਿਸ ਨੂੰ ਅਲਾਟ ਹੋ ਗਿਆ, ਉਹ ਪਾਣੀ ਕਿਵੇਂ ਲੈ ਕੇ ਜਾਵੇਗਾ ? ਸਰ, ਦੂਜਾ ਜਿਹੜਾ ਉਥੋਂ ਦਾ ਪ੍ਰਾਇਮਰੀ ਲੇਅ ਆਊਟ ਮਾਸਟਰ ਪਲਾਨ ਬਣਾਇਆ ਹੈ, ਉਸ ਦੇ ਵਿੱਚ ਦੋ ਪਾਰਕਾਂ ਦਾ ਇੰਤਜ਼ਾਮ ਸੀ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਇਹ ਵੱਖਰਾ ਸਵਾਲ ਬਣਦਾ ਹੈ।ਇਹ ਇਸ਼ੂ ਹੋਰ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਪ੍ਰਧਾਨ ਮੰਤਰੀ ਆਵਾਸ ਯੋਜਨਾ ਜੀ।ਇਹ ਵੱਖਰਾ ਨਹੀਂ ਹੈ ਜੀ।

**ਮਾਨਯੋਗ ਸਪੀਕਰ:** ਹਾਂ ਜੀ। ਇਹ ਵੱਖਰਾ ਬਣਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਇਹ ਵੱਖਰਾ ਨਹੀਂ ਜੀ, ਮੈਂ ਪ੍ਰਧਾਨ ਮੰਤਰੀ ਆਵਾਸ ਯੋਜਨਾ ਵਿੱਚ ਕਮੀਆਂ ਦੱਸ ਰਿਹਾ ਹਾਂ ਜੀ। ਇਹ ਤਾਂ ਬਣ ਚੁੱਕੇ ਹਨ। ਕ੍ਰਿਪਾ ਕਰਕੇ ਜਿਹੜੇ ਬਣਨ ਵਾਲੇ ਹਨ, ਉਨ੍ਹਾਂ ਦਾ ਸਮਾਧਾਨ ਕਰ ਦਿਓ। ਦਿੱਕਤਾਂ ਸਮੱਸਿਆਵਾਂ ਦੂਰ ਕਰ ਦਿਓ ਚਾਹੇ ਉਹ ਪੀਣ ਵਾਲੇ ਪਾਣੀ ਦੀਆਂ ਹਨ, ਚਾਹੇ ਸੀਵਰੇਜ ਦੀਆਂ ਹਨ, ਚਾਹੇ ਉਹ ਸਫਾਈ ਸਬੰਧੀ ਹਨ।

**ਮਾਨਯੋਗ ਸਪੀਕਰ:** ਚਲੋ, ਤੁਹਾਡੀ ਗੱਲ ਆ ਗਈ ਹੈ।ਹਾਂ ਜੀ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਨਗਰ ਕੌਂਸਲ, ਨਾਭਾ ਦੇ ਅਧੀਨ, ਜਿਹੜੀ ਇਹ ਯੋਜਨਾ ਹੈ, ਉਥੇ ਲਗਭਗ ਦੋ ਕਰੋੜ ਦਾ ਫਰਾਡ ਹੋਇਆ ਸੀ। ਮੈਂ ਮੰਤਰੀ ਸਾਹਿਬ ਨੂੰ ਲੈਟਰ ਵੀ ਲਿਖਿਆ। ਹਾਲੇ ਤੱਕ ਉਸ ਉੱਤੇ ਕੋਈ ਕਾਰਵਾਈ ਨਹੀਂ ਹੋਈ। ਲੋਕਾਂ ਵੱਲੋਂ ਧਰਨੇ ਵੀ ਲਗਾਏ ਗਏ ਹਨ। ਪ੍ਰਧਾਨ, ਈ.ਓ., ਨਗਰ ਕੌਂਸਲ ਨਾਭਾ ਨੇ ਲਗਭਗ ਦੋ ਕਰੋੜ ਰੁਪਏ ਦਾ ਫਰਾਡ, ਇਸ ਯੋਜਨਾ ਤਹਿਤ ਕੀਤਾ ਹੈ।ਸਰ, ਮੰਤਰੀ ਸਾਹਿਬ ਕਦੋਂ ਤੱਕ ਕਾਰਵਾਈ ਕਰਨਗੇ?

**ਮਾਨਯੋਗ ਸਪੀਕਰ:** ਮੰਤਰੀ ਜੀ।

**ਸਥਾਨਕ ਸਰਕਾਰਾਂ ਬਾਰੇ ਮੰਤਰੀ (ਸਰਦਾਰ ਨਵਜੋਤ ਸਿੰਘ ਸਿੱਧੂ):** ਸਪੀਕਰ ਸਾਹਿਬ, ਮੈਂ ਉਸੇ ਵਕਤ ਹੀ ਸਸਪੈਂਡ ਕਰ ਦਿੱਤਾ ਸੀ। ਉਸ ਤੋਂ ਬਾਅਦ ਇਹ ਮਾਮਲਾ ਸੀ.ਐਮ.ਓ. ਕੋਲ ਚਲਾ ਗਿਆ ਸੀ। ਇਹ ਉਸ ਤੋਂ ਬਾਅਦ ਮੇਰੇ ਅਧੀਨ ਨਹੀਂ ਰਿਹਾ। ਮੈਂ ਸਾਰੇ ਠੋਕ ਦਿੱਤੇ ਸੀ ਜੀ।

**ਮਾਨਯੋਗ ਸਪੀਕਰ:** ਨੈਕਸਟ ਸਵਾਲ, ਸੰਗਤ ਸਿੰਘ ਗਿਲਜ਼ੀਆਂ।

## ਕੰਢੀ ਖੇਤਰ ਦੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੀ ਸਮੱਸਿਆ ਹੱਲ ਕਰਨਾ

*1938. **ਸਰਦਾਰ ਸੰਗਤ ਸਿੰਘ ਗਿਲਜ਼ੀਆਂ:** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ, ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਸਰਕਾਰ ਦੇ ਧਿਆਨ ਵਿੱਚ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਕੰਢੀ ਖੇਤਰ ਦੇ ਪਿੰਡਾਂ ਵਿੱਚ ਖਾਸ ਕਰਕੇ ਕੋਈ, ਬਰੂਹੀ, ਨਰੂੜ, ਮਨਹੋਤਾ, ਖੰਗਵਾੜੀ, ਰਾਮ ਟਟਵਾਲੀ (ਬਲਾਕ ਭੂੰਗਾ) ਆਦਿ ਵਿੱਚ ਪੀਦ ਵਾਲੇ ਪਾਣੀ ਦੀ ਭਾਰੀ ਕਿੱਲਤ ਹੈ ਅਤੇ ਇਹ ਪਾਣੀ ਬਹੁਤ ਦੂਸ਼ਿਤ ਅਤੇ ਕੈਂਸਰ ਪ੍ਰਵਿਰਤੀ ਵਾਲਾ ਹੈ; ਜੇਕਰ ਅਜਿਹਾ ਹੋਵੇ ਤਾਂ ਭਵਿੱਖ ਵਿੱਚ ਇਸ ਖੇਤਰ ਦੇ ਵਸਨੀਕਾਂ ਦੀ ਇਹ ਸਮੱਸਿਆ ਹੱਲ ਕਰਨ ਲਈ ਸਰਕਾਰ ਦੀ ਕੀ ਤਜਵੀਜ਼ ਹੈ ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:** ਬਲਾਕ ਭੂੰਗਾ ਦਾ ਜ਼ਿਆਦਾ ਖੇਤਰ ਕੰਢੀ ਵਿੱਚ ਹੋਣ ਕਰਕੇ ਇੱਥੇ ਪੀਣ ਵਾਲੇ ਪਾਣੀ ਦੀ ਕਿੱਲਤ ਹੈ। ਇੱਥੇ ਇਹ ਦੱਸਣਯੋਗ ਹੈ ਕਿ ਇਸ ਬਲਾਕ ਵਿੱਚ ਵਿਭਾਗ ਦੀਆਂ ਜਲ ਸਪਲਾਈ ਸਕੀਮਾਂ ਰਾਹੀਂ ਜੋ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ, ਉਹ ਪੂਰੀ ਤਰ੍ਹਾਂ ਪੀਣ ਯੋਗ ਹੈ ਅਤੇ ਦੂਸ਼ਿਤ ਜਾਂ ਕੈਂਸਰ ਪ੍ਰਵਿਰਤੀ ਵਾਲਾ ਨਹੀਂ ਹੈ।

ਕੰਢੀ ਖੇਤਰ ਲਈ ਪੀਣ ਵਾਲੇ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਸਰਕਾਰ ਵੱਲੋਂ 10 ਕਰੋੜ ਰੁਪਏ ਦੀ ਸਪੈਸ਼ਲ ਗਰਾਂਟ ਪ੍ਰਵਾਨ ਕੀਤੀ ਗਈ ਹੈ, ਜਿਸ ਨਾਲ ਜਲ ਸਪਲਾਈ ਸਕੀਮਾਂ ਨਾਲ ਸਬੰਧਤ ਜ਼ਰੂਰੀ ਕੰਮ ਕੀਤੇ ਜਾਣਗੇ। ਪੰਜਾਬ ਸਰਕਾਰ ਵੱਲੋਂ 15ਵੇਂ ਵਿੱਤ ਕਮਿਸ਼ਨ ਅਧੀਨ ਕੰਢੀ ਖੇਤਰ ਦੇ ਸੁਧਾਰ ਲਈ ਤਜਵੀਜ਼ ਭੇਜੀ ਗਈ ਹੈ। ਇਸ ਤੋਂ ਇਲਾਵਾ ਵਿਸ਼ਵ ਬੈਂਕ ਦੇ ਪ੍ਰਵਾਨਿਤ ਪ੍ਰਾਜੈਕਟ ਅਧੀਨ ਵੀ ਕੰਢੀ ਏਰੀਏ ਵਿੱਚ ਜਲ ਸਪਲਾਈ ਦਾ ਸੁਧਾਰ ਕੀਤਾ ਜਾ ਰਿਹਾ ਹੈ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੈਂ ਇਹ ਪਿੰਡ ਦੱਸੇ ਹਨ। ਇਨ੍ਹਾਂ ਪਿੰਡਾਂ ਦੀ ਜਲ ਯੋਜਨਾ ਕਾਫੀ ਲੰਮੇ ਸਮੇਂ ਤੋਂ ਚੱਲ ਰਹੀ ਹੈ।ਇਹ ਬਹੁਤ ਪੁਰਾਣੀ ਹੈ। ਪਾਣੀ ਦਾ ਲੈਵਲ ਥੱਲੇ ਚਲਾ ਗਿਆ ਹੈ। ਪਾਣੀ ਪ੍ਰਦੂਸ਼ਿਤ ਹੋ ਚੁੱਕਾ ਹੈ। ਕੈਂਸਰ ਦੇ ਮਰੀਜ਼ਾਂ ਦੀ ਗਿਣਤੀ ਦਿਨੋਂ-ਦਿਨ ਵੱਧਦੀ ਜਾ ਰਹੀ ਹੈ। ਤਿੰਨ-ਤਿੰਨ, ਚਾਰ-ਚਾਰ ਪਿੰਡਾਂ ਦੀ ਜਲ ਸਪਲਾਈ ਯੋਜਨਾ ਚੱਲ ਰਹੀ ਹੈ। ਜਿਹੜੇ ਕੰਢੀ ਦੇ ਉੱਪਰਲੇ ਪਾਸੇ ਢਾਣੀਆਂ ਵਿੱਚ ਰਹਿੰਦੇ ਹਨ, ਉਨ੍ਹਾਂ ਤੱਕ ਪਾਣੀ ਨਹੀਂ ਪਹੁੰਚਦਾ ਹੈ। ਤਿੰਨ-ਤਿੰਨ ਦਿਨਾਂ ਬਾਅਦ ਇੱਕ-ਇੱਕ ਬਾਲਟੀ ਪਾਣੀ ਦੀ ਮਿਲਦੀ ਹੈ।ਪਾਣੀ ਪੀਣਯੋਗ ਵੀ ਨਹੀਂ ਰਹਿੰਦਾ।ਲੋਕਾਂ ਨੇ ਇਸ਼ਨਾਨ ਪਾਣੀ ਕਰਨਾ ਹੁੰਦਾ ਹੈ। ਸਰ, ਮੰਤਰੀ ਸਾਹਿਬਾ ਨੇ ਦਸ ਕਰੋੜ ਰੁਪਿਆ ਅਤੇ 15ਵਾਂ ਵਿੱਤੀ ਕਮਿਸ਼ਨ ਬਾਰੇ ਦੱਸਿਆ ਹੈ। ਦਸ ਕਰੋੜ ਰੁਪਿਆ ਤਾਂ ਮਿਲ ਜਾਵੇਗਾ ਪਰੰਤੂ ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ 15ਵਾਂ ਵਿੱਤੀ ਕਮਿਸ਼ਨ ਕਦੋਂ ਆਵੇਗਾ ? ਗਰਮੀਆਂ ਆ ਰਹੀਆਂ ਹਨ । ਪਾਣੀ ਦੀ ਲੋਕਾਂ ਨੂੰ ਬਹੁਤ ਵੱਡੀ ਕਿੱਲਤ ਆ ਰਹੀ ਹੈ। ਇਨ੍ਹਾਂ ਪਿੰਡਾਂ ਦੇ ਪਾਣੀ ਵਾਸਤੇ ਵੱਧ ਕੋਈ ਸਹੂਲਤ ਹੈ। ਜੇਕਰ ਹੈ ਤਾਂ ਦੱਸੀ ਜਾਵੇ ?

**ਮਾਨਯੋਗ ਸਪੀਕਰ:** ਇਸ ਬਾਰੇ ਦੱਸ ਸਕਦੇ ਹੋ ਜੀ।

**ਮੰਤਰੀ:** ਸਪੀਕਰ ਸਾਹਿਬ, ਕੰਢੀ ਏਰੀਏ ਦੇ ਲਈ ਸਰਕਾਰ ਖੁਦ ਬਹੁਤ ਚਿੰਤਾ ਵਿੱਚ ਹੈ ਕਿਉਂਕਿ ਕੰਢੀ ਏਰੀਆ ਇੱਕ ਇਹੋ-ਜਿਹਾ ਏਰੀਆ ਹੈ, ਜਿੱਥੇ ਛੋਟੀਆਂ-ਛੋਟੀਆਂ ਹਨ ਅਤੇ ਪਹਾੜੀ ਵੀ ਹੈ। ਉਥੇ ਪਾਣੀ ਪਹੁੰਚਾਉਣਾ ਬਹੁਤ ਮੁਸ਼ਕਿਲ ਹੈ। ਇਸ ਦੇ ਲਈ ਆਲਟਰਨੇਟਿਵ ਡੈਅ ਦੇ ਨਾਲ ਪਾਣੀ ਪਹੁੰਚਾਇਆ ਜਾ ਰਿਹਾ ਹੈ। ਸੀ.ਐਮ. ਸਾਹਿਬ ਨੇ ਇਹੀ ਦੇਖਦੇ ਹੋਇਆਂ, ਇਨ੍ਹਾਂ ਵੀ ਡਿਮਾਂਡ ਨੂੰ ਦੇਖਦਿਆਂ ਦਸ ਕਰੋੜ ਰੁਪਏ ਦੇਣ ਦਾ ਵਾਅਦਾ ਕੀਤਾ ਹੈ ਔਰ ਬਾਕੀ ਪੈਸਾ ਆਉਣ ਤੇ ਅਸੀਂ ਜਿਹੜਾ ਇਨ੍ਹਾਂ ਦਾ ਕੰਮ ਹੈ, ਉਹ ਪਹਿਲ ਦੇ ਆਧਾਰ ਤੇ ਕਰਾਂਗੇ।

**ਮਾਨਯੋਗ ਸਪੀਕਰ:** ਸੰਗਤ ਸਿੰਘ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਸੰਗਤ ਸਿੰਘ ਜੀ।

**ਸਰਦਾਰ ਸੰਗਤ ਸਿੰਘ ਗਿਲਜ਼ੀਆਂ :** ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਦੱਸਿਆ ਹੈ ਕਿ ਪਾਣੀ ਦੀ ਕਿੱਲਤ ਹੈ, ਪਿਛਲੀ ਸਰਕਾਰ ਵੀ ਦਸ ਸਾਲ ਲਾਰੇ ਲਾ ਕੇ ਚਲੀ ਗਈ। ਆਪਣੇ ਵੀ ਦੋ ਸਾਲ ਪੂਰੇ ਹੋਣ ਜਾ ਰਹੇ ਹਨ।ਜਦੋਂ ਗਰਮੀਆਂ ਆ ਜਾਣੀਆਂ ਹਨ, ਅਸੀਂ ਉਨ੍ਹਾਂ ਲੋਕਾਂ ਨਾਲ ਗੱਲ ਨਹੀਂ ਕਰ ਸਕਦੇ।ਸਭ ਤੋਂ ਪਹਿਲਾਂ ਤਾਂ ਉਨ੍ਹਾਂ ਨੇ ਡਾਂਗਾਂ ਚੁੱਕੀਆਂ ਹੁੰਦੀਆਂ ਹਨ।ਦਸ ਸਾਲ ਪਹਿਲੀ ਸਰਕਾਰ ਨੇ ਵੀ ਲੰਘਾਏ ਹਨ ਤੇ ਤੁਹਾਡੇ ਵੀ ਦੋ ਸਾਲ ਲੰਘ ਰਹੇ ਹਨ।ਮੈਂ ਮੰਤਰੀ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਪੀਣ ਵਾਲੇ ਪਾਣੀ ਲਈ ਕੰਢੀ ਖੇਤਰ ਦੇ ਲੋਕਾਂ ਵਾਸਤੇ ਕੋਈ ਉਪਰਾਲਾ ਔਰ ਦੂਸਰਾ ਹਰ ਘਰ ਵਿਚ ਕੈਂਸਰ ਦਾ ਇੱਕ ਇੱਕ ਮਰੀਜ਼ ਹੈ ਬੇਸ਼ਕ ਚੈੱਕ ਕਰਵਾ ਲਵੋ। ਇਹ ਬਹੁਤ ਮਾੜੀ ਗੱਲ ਹੋਵੇਗੀ ਜੇ ਆਪਾਂ ਲੋਕਾਂ ਨੂੰ ਪੀਣ ਵਾਲਾ ਪਾਣੀ ਵੀ ਨਹੀਂ ਦੇ ਸਕਾਂਗੇ।

**ਮਾਨਯੋਗ ਸਪੀਕਰ :** ਮੰਤਰੀ ਜੀ।

**ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਇਨ੍ਹਾਂ ਨੂੰ ਦਸ ਕਰੋੜ ਰੁਪਿਆ ਇਨ੍ਹਾਂ ਨੂੰ ਤਾਂ ਹੀ ਦਿੱਤਾ ਹੈ ਕਿ ਇਨ੍ਹਾਂ ਦੇ ਏਰੀਏ ਵਿਚ ਜ਼ੋ ਪਾਣੀ ਦੀ ਕਿੱਲਤ ਹੈ ਉਸ ਨੂੰ ਸਹੀ ਕੀਤਾ ਜਾ ਸਕੇ।ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਪਹਿਲਾਂ ਵੀ ਸਰਕਾਰਾਂ ਰਹੀਆਂ ਹਨ ਦਸ ਸਾਲ ਰਹੀ ਹੈ ਸਰਕਾਰ ਉਨ੍ਹਾਂ ਨੇ ਕੁੱਝ ਨਹੀਂ ਕੀਤਾ।10 ਕਰੋੜ ਰੁਪਿਆ ਆ ਰਿਹਾ ਹੈ ਉਸ ਨਾਲ ਅਸੀਂ ਕੰਮ ਸ਼ੁਰੂ ਕਰਾਂਗੇ ਅਤੇ ਇਨਸ਼ਾ ਅੱਲਾ ਤਾਲਾ ਅੱਗੇ ਹੋਰ ਪੈਸਾ ਆਏਗਾ ਤੇ ਇਸ ਕੰਮ ਨੂੰ ਮੁਕੰਮਲ ਵੀ ਕਰਾਂਗੇ।

**ਮਾਨਯੋਗ ਸਪੀਕਰ :** ਆਦੀਆ ਸਾਹਿਬ, ਆਦੀਆ ਸਾਹਿਬ।

**ਸ਼੍ਰੀ ਪਵਨ ਕੁਮਾਰ ਆਦੀਆ :** ਸਰ, ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਪਾਣੀ ਦੀ ਕਿੱਲਤ ਦੀ ਗੱਲ ਕੀਤੀ ਗਈ ਹੈ, ਨਾ ਤਾਂ ਉੱਥੇ ਰੋਜ਼ਗਾਰ ਹੈ ਅਤੇ ਨਾ ਹੀ ਕੋਈ ਹਸਪਤਾਲ ਹੈ ਅਤੇ ਬਹੁਤ ਹੀ ਘੱਟ ਸੜਕਾਂ ਹਨ। ਜੇਕਰ ਆਪਾਂ ਲੋਕਾਂ ਨੂੰ ਪੀਣ ਦਾ ਪਾਣੀ ਹੀ ਨਾ ਦਿੱਤਾ, ਆਪਾਂ ਪਿਛਲੀ ਸਰਕਾਰ ਦੀ Example ਦਿੰਦੇ ਹਾਂ ਕਿ ਉਨ੍ਹਾਂ ਨੇ ਕੋਈ ਕੰਮ ਨਹੀਂ ਕੀਤਾ, ਕਿਤੇ ਆਉਣ ਵਾਲੇ ਸਮੇਂ ਵਿਚ ਕਿਤੇ ਆਪਣੀ Example ਵੀ ਨਾ ਦੇਣ ਕਿ ਆਪਾਂ ਵੀ ਕੁੱਝ ਨਹੀਂ ਕੀਤਾ।( ਆਮ ਆਦਮੀ ਪਾਰਟੀ ਵੱਲੋਂ ਥੰਪਿੰਗ) ਕਿਉਂਕਿ ਜਿਹੜੀਆਂ ਉਨ੍ਹਾਂ ਨੇ ਗਲਤੀਆਂ ਕੀਤੀਆਂ ਤਾਂ ਉਨ੍ਹਾਂ ਨੇ ਇਸ ਦਾ ਖਮਿਆਜ਼ਾ ਵੀ ਭੁਗਤਿਆ ਹੈ ਤੇ ਮੈਂ ਇਹ ਚਾਹੁੰਦਾ ਹਾਂ ਕਿ ਆਪਾਂ ਲੋਕਾਂ ਨਾਲ ਵਾਅਦਾ ਕੀਤਾ ਹੈ ਘੱਟੋ-ਘੱਟ ਆਪਾਂ ਲੋਕਾਂ ਨੂੰ ਪੀਣ ਵਾਲਾ ਪਾਣੀ ਤਾਂ ਦੇਣਾ ਚਾਹੀਦਾ ਹੈ। ਸਰਦਾਰ ਸੰਗਤ ਸਿੰਘ ਜੀ ਦੀ ਤਾਈਦ ਕਰਦਾ ਹੋਇਆ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਉੱਥੇ..(ਵਿਘਨ)

**ਮਾਨਯੋਗ ਸਪੀਕਰ :** ਸਵਾਲ, ਸਵਾਲ, ਸਵਾਲ।

**ਸ਼੍ਰੀ ਪਵਨ ਕੁਮਾਰ ਆਦੀਆ:** ਜੇਕਰ ਉੱਥੇ ਟਿਊਬਵੈੱਲਾਂ ਦਾ ਪ੍ਰਬੰਧ ਕਰਵਾ ਦੇਈਏ, ਇਹ ਗੱਲ ਪੰਚਾਇਤ ਦੇ ਹਵਾਲੇ ਕਰ ਦਿੱਤੀ ਜਾਵੇ ਕਿ ਜਿਹੜੇ ਲੋਕ ਪਾਣੀ ਦਾ ਬਿਲ ਦੇਣ ਤੋਂ ਅਸਮਰਥ ਹਨ।ਮੇਰੀ ਬੇਨਤੀ ਹੈ ਕਿ ਇਹ ਪਾਣੀ ਦਾ ਕੰਮ ਜ਼ਰੂਰ ਕਰ ਦੇਈਏ।

**ਮਾਨਯੋਗ ਸਪੀਕਰ :** ਸਵਾਲ, ਸਵਾਲ ਕੀ ਪੁੱਛਿਆ?

**ਮੰਤਰੀ :** ਸਪੀਕਰ ਸਾਹਿਬ ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇਣਾ ਚਾਹੁੰਦੀ ਹਾਂ ਕਿ ਇਹ ਜਿਹੜੀਆਂ ਗੱਲਾਂ ਕਰ ਰਹੇ ਹਨ, ਇਹ ਹਕੀਕਤ ਨੂੰ ਜਾਨਣ ਤੋਂ ਬਗੈਰ ਹੀ ਗੱਲਾਂ ਕਰ ਰਹੇ ਹਨ, ਪਹਿਲਾਂ ਹਕੀਕਤ ਨੂੰ ਜਾਣ ਲੈਣ।ਸਾਡੀ ਸਰਕਾਰ ਪੂਰੇ ਪੰਜਾਬ ਲਈ ਪੀਣ ਵਾਲੇ ਪਾਣੀ ਲਈ ਕਰੋੜਾਂ ਰੁਪਏ ਨਹੀਂ ਅਰਬਾਂ ਰੁਪਏ ਲੈ ਕੇ ਆ ਰਹੀ ਹੈ, ਖਰਚ ਕਰ ਰਹੀ ਹੈ। ਮੈਂ ਪਹਿਲਾਂ ਵੀ ਕਿਹਾ ਹੈ ਕਿ ਹਾਲੇ ਸਾਡੀ ਸਰਕਾਰ ਦੇ ਤਿੰਨ ਸਾਲ ਬਾਕੀ ਹਨ ਅਸੀਂ ਫੇਰ ਜਿੱਤ ਕੇ ਆਵਾਂਗੇ ਤੇ ਫੇਰ ਵੀ ਕਰਾਂਗੇ।ਪਰ ਇੱਕ ਗੱਲ ਮੈਂ ਤੁਹਾਡੇ ਰਾਹੀਂ ਸਾਰਿਆਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਪੀਣ ਵਾਲੇ ਪਾਣੀ ਦੀ ਕਿੱਲਤ ਇਸ ਕਰਕੇ ਵੀ ਹੈ ਕਿਉਂਕਿ ਸਾਡਾ ਪਾਣੀ ਦਿਨ ਬਦਿਨ ਹੇਠਾਂ ਜਾ ਰਿਹਾ ਹੈ।ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਪਾਣੀ ਦੇ ਪੈਸੇ ਨਹੀਂ ਭਰ ਸਕਦੇ। ਕਿਸੇ ਵੀ ਕੀਮਤ ਤੇ ਪਾਣੀ ਫਰੀ ਨਹੀਂ ਦਿੱਤਾ ਜਾਵੇਗਾ। ਜੇਕਰ ਅਸੀਂ ਪਾਣੀ ਫਰੀ ਦੇਵਾਂਗੇ ਤਾਂ ਲੋਕ ਉਸ ਨੂੰ ਫਰੀ ਸਮਝ ਕੇ ਜ਼ਾਇਆ ਕਰ ਦਿੰਦੇ ਹਨ।ਫਰੀ ਦੀ ਕੋਈ ਕੀਮਤ ਨਹੀਂ ਸਮਝਦੇ।ਇਸ ਲਈ ਜੇਕਰ ਅਸੀਂ ਅੱਜ ਪਾਣੀ ਦੀ ਕੀਮਤ ਵਸੂਲਾਂਗੇ ਤਾਂ ਹੀ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਪਾਣੀ ਸੋਨੇ ਦੇ ਭਾਅ ਨਾ ਖਰੀਦਣਾ ਪਵੇ।ਜੇਕਰ ਅਸੀਂ ਅੱਜ ਪਾਣੀ ਦੀ ਕੀਮਤ ਨਹੀਂ ਲਵਾਂਗੇ ਤਾਂ ਫਿਰ ਸੋਨੇ ਦੇ ਭਾਅ ਵੀ ਪਾਣੀ ਨਹੀਂ

ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.16** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਕਿਰਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.17** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,70,74,97,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਸਥਾਨਕ ਸਰਕਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.18** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,91,94,000 ਰੁਪਏ ਅਤੇ ਪੂੰਜੀਗਤ ਲੇਖੇ ਤੇ 43,90,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਪ੍ਰਸੋਨਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.19** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 25,45,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,58,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਯੋਜਨਾ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.20** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,72,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਬਿਜਲੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.21** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,62,73,54,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,10,84,07,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਲੋਕ ਨਿਰਮਾਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.22** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 5,67,51,000 ਰੁਪਏ ਅਤੇ ਪੂੰਜੀਗਤ ਲੇਖੇ ਤੇ 1,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਮਾਲੀਆ, ਮੁੜ ਵਸੇਬਾ ਤੇ ਆਫ਼ਤ ਪ੍ਰਬੰਧਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.23** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 11,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਪੇਂਡੂ ਵਿਕਾਸ ਅਤੇ ਪੰਚਾਇਤ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.24** ਕਿ ਇਕ ਅਨੁਪੂਰਕ ਰਕਮ ਜੋ ਪੂੰਜੀਗਤ ਲੇਖੇ ਤੇ 8,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਸਾਇੰਸ, ਤਕਨਾਲੋਜੀ ਅਤੇ ਵਾਤਾਵਰਣ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.25** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,47,02,23,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਸੁਰੱਖਿਆ, ਇਸਤਰੀ ਅਤੇ ਬਾਲ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.26** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,05,62,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਰਾਜ ਵਿਧਾਨ ਮੰਡਲ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.27** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,000 ਰੁਪਏ ਅਤੇ ਪੂੰਜੀਗਤ ਲੇਖੇ ਤੇ 13,68,42,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ

ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.28** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 2,000 ਰੁਪਏ ਅਤੇ ਪੂੰਜੀਗਤ ਲੇਖੇ ਤੇ 2,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਸੈਰ ਸਪਾਟਾ ਅਤੇ ਸੱਭਿਆਚਾਰਕ ਮਾਮਲੇ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.29** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 16,59,80,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਟ੍ਰਾਂਸਪੋਰਟ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.30** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,33,51,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਚੌਕਸੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.31** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 18,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਰੁਜ਼ਗਾਰ ਉਤਪੱਤੀ ਅਤੇ ਸਿਖਲਾਈ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.32** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,26,38,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਜੰਗਲਾਤ ਅਤੇ ਜੰਗਲੀ ਜੀਵ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.33** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,79,82,000 ਰੁਪਏ ਅਤੇ ਪੂੰਜੀਗਤ ਲੇਖੇ ਤੇ 25,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਪ੍ਰਸ਼ਾਸਕੀ ਸੁਧਾਰ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.35**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 1,18,04,42,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਮਕਾਨ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.36**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,48,26,000 ਰੁਪਏ ਅਤੇ ਪੂੰਜੀਗਤ ਲੇਖੇ ਤੇ 12,23,94,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਜੇਲ੍ਹਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.37**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 15,77,12,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,00,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਕਾਨੂੰਨ ਅਤੇ ਨਿਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.38**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 7,09,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਡਾਕਟਰੀ ਸਿੱਖਿਆ ਅਤੇ ਖੋਜ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.39**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 3,62,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਛਪਾਈ ਅਤੇ ਲਿਖਣ ਸਮੱਗਰੀ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.40**

ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 44,11,50,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਖੇਡਾਂ ਅਤੇ ਯੁਵਕ ਸੇਵਾਵਾਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

Under Print
Not for Legal/Official use

**ਮੰਗ ਨੰ.41** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 6,00,00,000 ਰੁਪਏ ਅਤੇ ਪੂੰਜੀਗਤ ਲੇਖੇ ਤੇ 10,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਜਲ ਸਪਲਾਈ ਅਤੇ ਸੈਨੀਟੇਸ਼ਨ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮੰਗ ਨੰ.42** ਕਿ ਇਕ ਅਨੁਪੂਰਕ ਰਕਮ ਜੋ ਮਾਲੀਆ ਲੇਖੇ ਤੇ 17,11,14,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਸਮਾਜਿਕ ਨਿਆਂ,ਸਸ਼ਕਤੀਕਰਨ ਅਤੇ ਘੱਟ ਗਿਣਤੀਆਂ ਦੇ ਸਬੰਧ ਵਿਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀ ਜਾਵੇ।

**ਮਾਨਯੋਗ ਸਪੀਕਰ:** ਸਾਲ 2018-19 ਲਈ ਪੰਜਾਬ ਸਰਕਾਰ ਦੇ ਖਰਚੇ ਲਈ ਗਰਾਂਟਾਂ ਲਈ ਅਨੁਪੂਰਕ ਮੰਗਾਂ 1 ਤੋਂ 33 ,35 ਤੋਂ 42 , ਜੋ ਮਾਲੀਆ ਤੇ ਪੂਜੀਗਤ ਲੇਖੇ ਤੇ 4658 ਕਰੋੜ 25 ਲੱਖ 41 ਹਜ਼ਾਰ ਰੁਪਏ ਤੋਂ ਵੱਧ ਨਾ ਹੋਣ, 31 ਮਾਰਚ, 2019 ਨੂੰ ਖਤਮ ਹੋਣ ਵਾਲੇ ਸਾਲ ਲਈ ਵੱਖ ਵੱਖ ਵਿਭਾਗਾਂ ਦੇ ਸਬੰਧ ਵਿੱਚ ਹੋਣ ਵਾਲੇ ਖਰਚਿਆਂ ਦੇ ਭੁਗਤਾਨ ਲਈ ਰਾਜਪਾਲ ਨੂੰ ਦਿੱਤੀਆਂ ਜਾਣ।

ਆਵਾਜ਼ਾਂ : ਹਾਂ ਜੀ, ਹਾਂ ਜੀ।

ਪ੍ਰਸਤਾਵ ਸਵੀਕਾਰ ਹੋਇਆ।

## THE PUNJAB APPROPRIATION (No.2) BILL, 2019

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ, ਪੰਜਾਬ ਨਮਿੱਤਣ ਬਿੱਲ (ਨੰਬਰ 2), 2019 ਪੇਸ਼ ਕਰਨ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰਬਰ 2) ਬਿੱਲ, 2019 ਪੇਸ਼ ਕਰਦਾ ਹਾਂ

ਸ਼੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ (ਨੰਬਰ 2) ਬਿੱਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਸਵੀਕਾਰ ਹੋਇਆ।

**ਮਾਨਯੋਗ ਸਪੀਕਰ :** ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਕਿ ਕਲਾਜ਼ਾਂ 2 ਤੋਂ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿੱਲ ਦਾ ਹਿੱਸਾ ਹਨ।

ਪ੍ਰਸਤਾਵ ਸਵੀਕਾਰ ਹੋਇਆ।

ਸ਼ਡਿਊਲ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸ਼ਡਿਊਲ ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਵੀਕਾਰ ਹੋਇਆ।

**ਕਲਾਜ਼ 1**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਸਵੀਕਾਰ ਹੋਇਆ।

## ਸਿਰਲੇਖ

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਸਵੀਕਾਰ ਹੋਇਆ।

**ਮਾਨਯੋਗ ਸਪੀਕਰ :** ਹੁਣ ਵਿੱਤ ਮੰਤਰੀ ਜੀ ਬਿੱਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਨਮਿੱਤਣ ਬਿੱਲ (ਨੰਬਰ 2), 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਨਮਿੱਤਣ ਬਿੱਲ (ਨੰਬਰ 2), 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਨਮਿੱਤਣ ਬਿੱਲ (ਨੰਬਰ 2), 2019 ਪਾਸ ਕੀਤਾ ਜਾਵੇ।

ਪ੍ਰਸਤਾਵ ਸਵੀਕਾਰ ਹੋਇਆ।

## ਸਾਲ 2019–20 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ

**ਮਾਨਯੋਗ ਸਪੀਕਰ** : ਰਾਣਾ ਜੀ ਸ਼ੁਰੂ ਕਰੀਏ। ਰਾਣਾ ਗੁਰਜੀਤ ਜੀ।

**ਰਾਣਾ ਗੁਰਜੀਤ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਅੱਜ ਬਜਟ 2019–20, ਜਿਹੜਾ ਸਾਡੇ ਫਾਇਨਾਂਸ ਮਨਿਸਟਰ, ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਪੇਸ਼ ਕੀਤਾ ਹੈ, ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਸਰਕਾਰ ਦੋ ਸਾਲ ਪਹਿਲਾਂ ਆਈ ਸੀ ਔਰ ਪੰਜਾਬ ਕਰਜ਼ੇ ਵਿੱਚ ਡੁੱਬਿਆ ਪਿਆ ਸੀ। ਮੁੱਖ ਮੰਤਰੀ ਸਾਹਿਬ ਨੇ ਬੜੇ ਵੱਡੇ ਵੱਡੇ ਵਾਅਦੇ ਲੋਕਾਂ ਨਾਲ ਕੀਤੇ ਜਿਸ ਕਰਕੇ ਸਾਡੀ ਸਰਕਾਰ ਆਈ ਔਰ ਆਉਂਦੇ ਸਾਰ ਹੀ ਲੋਕਾਂ ਨਾਲ ਕੀਤੇ ਵਾਅਦੇ ਪੂਰੇ ਕਰਨ ਦਾ ਯਤਨ ਕੀਤਾ। ਖਜ਼ਾਨਾ ਖਾਲੀ ਸੀ। ਮੈਂ ਜਿੱਥੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹੈ, ਉੱਥੇ ਮੈਂ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇੱਕ ਅੱਛੀ ਸੋਚ ਨਾਲ ਪੰਜਾਬ ਨੂੰ ਚਲਾਇਆ। ਹਾਲਾਂਕਿ ਰਾਣਾ ਗੁਰਜੀਤ ਸਿੰਘ ਅਤੇ ਬਾਕੀ ਦੇ ਐਮ.ਐਲ.ਏ. ਵੀ ਜਾ ਕੇ ਇਨ੍ਹਾਂ ਦੇ ਗਲ ਪੈਂਦੇ ਹੁੰਦੇ ਸੀ ਕਿ ਤੁਸੀਂ ਕੀ ਕਰ ਰਹੇ ਹੋ? ਕਿਉਂਕ ਸਾਨੂੰ ਪਤਾ ਸੀ ਕਿ ਖਜ਼ਾਨਾ ਖਾਲੀ ਹੈ, ਲੋਕ ਡਿਵੈਲਪਮੈਂਟ ਚਾਹੁੰਦੇ ਹਨ, ਉੱਧਰ ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ ਸਾਹਿਬ, ਉਹ ਵੀ ਪੰਜਾਬ ਦੇ ਲੋਕਾਂ ਨਾਲ ਵਚਨਬੱਧ ਸਨ, ਕਿ ਮੈਂ ਕਰਜ਼ਾ ਮੁਆਫੀ ਦੀ ਗੱਲ ਕੀਤੀ ਹੈ, ਅਤੇ ਜੋ ਕਿਸਾਨ ਦਾ ਕਰਜ਼ਾ ਮੁਆਫ ਕੀਤਾ ਹੈ, ਉਹ ਦਿੱਤਾ ਜਾਵੇ।

ਹਾਲੇ ਸਰਕਾਰ ਸਾਂਭੀ ਨਹੀਂ। ਦੇਖੋ, 10 ਸਾਲ ਲਗਾਤਾਰ ਅਕਾਲੀ ਦਲ ਦਾ ਰਾਜ ਰਿਹਾ। ਪੈਨਸ਼ਨ 250 ਰੁਪਏ ਦਿੰਦੇ ਰਹੇ। ਅਖੀਰਲੇ ਛੇ ਮਹੀਨੇ ਆ ਕੇ 500 ਰੁਪਏ ਕਰ ਦਿੱਤੀ। ਤਿੰਨ ਮਹੀਨੇ ਦੀ ਦੇ ਕੇ ਗਏ ਅਤੇ ਤਿੰਨ ਮਹੀਨੇ ਦੀ ਸਾਡੀ ਸਰਕਾਰ ਨੇ ਆ ਕੇ, ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਪੈਸੇ ਦਿੱਤੇ। ਹਾਲੇ ਕਮਰ ਸਿੱਧੀ ਨਹੀਂ ਸੀ ਹੋਈ, ਪੈਨਸ਼ਨ ਵਧਾ ਕੇ 750 ਰੁਪਏ ਕਰ ਦਿੱਤੀ।ਤੁਸੀਂ ਵਿੱਤ ਮੰਤਰੀ ਸਾਹਿਬ ਔਰ ਸਾਡੀ ਸਰਕਾਰ ਵਧਾਈ ਦੇ ਪਾਤਰ ਹੋ। (ਥੰਪਿੰਗ) ਔਰ ਲਾਅ ਐਂਡ ਆਡਰ ਦੀ ਗੱਲ ਕੀਤੀ ਕਿ ਪੰਜਾਬ ਵਿੱਚ ਗੁੰਡਾਗਰਦੀ ਖਤਮ ਹੋਵੇਗੀ। ਔਰ ਮੈਂ ਸਮਝਦਾ ਹਾਂ ਕਿ ਜਿੰਨੇ ਵੀ ਆਪਣੇ ਆਪ ਨੂੰ ਗੈਂਗਸਟਰ ਕਹਿੰਦੇ ਸੀ ਅੱਜ ਉਹ ਲਭਦੇ ਨਹੀਂ ਹਨ, ਡਰੱਗ ਨੂੰ ਨੱਥ ਪਾਈ, ਔਰ ਪ੍ਰੋਕਿਉਰਮੈਂਟ ਜਿਸ ਦਾ ਬੜਾ ਵੱਡਾ ਹਮੇਸ਼ਾ ਹੀ ਮੰਡੀਆਂ ਵਿੱਚ ਰੌਲਾ ਪੈਂਦਾ ਸੀ, ਪ੍ਰੋਕਿਉਰਮੈਂਟ ਠੀਕ ਕਰਵਾਈ। ਜ਼ਿੰਮੀਦਾਰਾਂ ਨੂੰ ਟਾਈਮ ਸਿਰ ਪੈਸੇ ਮਿਲੇ ਔਰ ਇੰਡਸਟਰੀ ਦੇ ਬਾਰੇ ਜੋ ਵਾਅਦਾ ਕੀਤਾ ਸੀ, ਖਜ਼ਾਨਾ ਖਾਲੀ ਸੀ ਪਰ ਬਿਜਲੀ ਦੀਆਂ ਦਰਾਂ ਘਟਾ ਦਿੱਤੀਆਂ ਹਨ। ਇਹ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਕ੍ਰੈਡਿਟ ਜਾਂਦਾ ਹੈ, ਜਿਨ੍ਹਾਂ ਕਰਕੇ ਅੱਜ ਪੰਜਾਬ ਦੀ ਇੰਡਸਟਰੀ ਪ੍ਰੋਫਿਟ ਵਿੱਚ ਵੀ ਜਾ ਰਹੀ ਹੈ, ਰਾਹਤ ਮਹਿਸੂਸ ਕਰ ਰਹੀ ਹੈ ਔਰ ਸਾਰੇ ਹਿੰਦੁਸਤਾਨ ਦੇ ਇੰਡਸਟ੍ਰੀਅਲਿਸਟਾਂ ਵਿੱਚ ਇਹ ਕਾਨਫੀਡੈਂਸ ਹੈ ਕਿ ਪੰਜਾਬ ਦਾ ਮਾਹੌਲ ਪ੍ਰੋ-ਇੰਡਸਟ੍ਰੀਅਲਿਸਟ ਹੈ। ਔਰ ਸਾਰਿਆਂ ਤੋਂ ਵੱਡੀ ਗੱਲ ਜਿੱਥੇ ਪ੍ਰੋਕਿਉਰਮੈਂਟ ਠੀਕ ਕੀਤੀ ਉੱਥੇ ਟ੍ਰਾਂਸਪੋਰਟ ਦੇ ਠੇਕੇ ਦੇ ਰੇਟ ਠੀਕ ਕੀਤੇ, ਪੰਜਾਬ ਤੇ ਭਾਰਤ ਸਰਕਾਰ ਦਾ ਪ੍ਰੈਸ਼ਰ ਹੁੰਦਾ ਸੀ ਕਿ ਤੁਸੀਂ ਦੁਗਣੇ, ਤਿਗਣੇ ਰੇਟ ਦਿੰਦੇ ਹੋ, ਉਹ ਰੇਟ ਠੀਕ ਕੀਤੇ, ਯੂਨੀਅਨਾਂ ਤੋੜੀਆਂ ਔਰ ਇਸ ਦਾ ਫਾਇਦਾ ਇੰਡਸਟਰੀ ਨੂੰ ਵੀ ਹੋਇਆ। ਮੈਂ ਸਮਝਦਾ ਹਾਂ ਕਿ ਕਈ ਦਫਾ ਹੁੰਦਾ ਹੈ ਕਿ ਕੱਲਾ ਟਰੱਕ ਓਨਰ ਹੈ, ਇਸ ਬਾਰੇ ਹਾਊਸ ਵਿੱਚ ਚਰਚਾ ਵੀ ਹੁੰਦੀ ਹੈ। ਮੈਂ ਆਪਣੀ ਉਦਾਹਰਣ ਦੇਣੀ ਚਾਹੁੰਦਾ ਹਾਂ। ਸਾਲ 1997-98 ਵਿੱਚ ਰਾਣਾ ਸ਼ੂਗਰ ਵਿੱਚ ਅਸੀਂ ਯੂਨੀਅਨ ਵੀ ਪ੍ਰਮੋਟ ਕੀਤੀ। ਸਾਡੇ ਗੱਲ ਪਿਆ ਕਰਨ, ਸਾਡੇ ਬੰਦਿਆਂ ਨੂੰ ਕੁੱਟਿਆ ਕਰਨ। ਉਦੋਂ ਬਾਦਲ ਸਾਹਿਬ ਦੀ ਸਰਕਾਰ ਸੀ, ਉਦੋਂ ਮੈਂ ਰਾਜਨੀਤੀ ਵਿੱਚ ਨਹੀਂ ਹੁੰਦਾ ਸੀ ਤੇ ** ** ਅਸੀਂ ਯੂਨੀਅਨ ਤੋੜੀ, ਰਾਣਾ ਸ਼ੂਗਰ ਨੇ ਯੂਨੀਅਨ ਤੋੜੀ ਔਰ ਪੂਹਲੇ ਵਰਗੇ ਦੇ ਟੈਲੀਫੋਨ ਆਉਂਦੇ ਸਨ ਕਿ ਮੈਂ ਆ ਰਿਹਾ ਹਾਂ, ਮੈਨੂੰ ਡੱਕ ਲਿਓ। ਮੈਂ ਕਿਹਾ ਕਿ ਪੁੱਤ ਤੂੰ ਆ, ਆਏਂਗਾ ਪੈਰਾਂ ਤੇ ਪਰ ਤਿੰਨ-ਚਾਰ ਬੰਦੇ ਚੁੱਕ ਕੇ ਲੈ ਕੇ ਜਾਣਗੇ। ਅੱਜ ਸੌ ਤੋਂ ਵੱਧ ਟਰੱਕ ਮੇਰੇ ਰਾਣਾ ਸ਼ੂਗਰ ਵਿੱਚ ਚਲ ਰਹੇ ਹਨ, ਉਹ ਕਿਉਂ ਚਲ ਰਹੇ ਹਨ, ਕਿਉਂਕਿ ਇਨ੍ਹਾਂ ਯੂਨੀਅਨਾਂ ਤੋਂ ਇੰਡਸਟਰੀ ਪੀੜਿਤ ਸੀ। ਮੈਂ ਇਸੇ ਦੀ ਦੂਸਰੀ ਉਦਾਹਰਣ ਦੇਣੀ ਚਾਹੁੰਦਾ ਹਾਂ। ਪੰਜਾਬ ਵਿੱਚ ਅਸੀਂ ਟਰੱਕ ਪਾਇਆ। ਯੂ.ਪੀ. ਵਿੱਚ ਸਾਡੀਆਂ ਮਿੱਲਾਂ ਹਨ ਪਰ ਉੱਥੇ ਅਸੀਂ ਕੋਈ ਟਰੱਕ ਨਹੀਂ ਪਾਇਆ। ਕਿਉਂ ਨਹੀਂ ਪਾਇਆ? ਕਿਉਂਕਿ ਉੱਥੇ ਯੂਨੀਅਨਾਂ ਨਹੀਂ ਹਨ, ਉੱਥੇ ਸਾਡੀ ਲੋੜ ਨਹੀਂ ਹੈ। ਸਾਡਾ ਮਿੱਲ ਚਲਾਉਣ ਦਾ ਕੰਮ ਹੈ, ਸਾਡਾ ਕੰਮ ਟ੍ਰਾਂਸਪੋਰਟ ਕਰਨ ਦਾ ਨਹੀਂ ਹੈ। ਹਰ ਬੰਦੇ ਨੇ ਆਪਣਾ ਕੰਮ ਕਰਨਾ ਹੈ। ਸੋ, ਇਹ ਬਹੁਤ ਵੱਡੀ ਰਾਹਤ ਇੰਡਸਟਰੀ ਨੂੰ ਮਿਲੀ ਹੈ, ਪੰਜਾਬ ਦੇ ਆਮ ਲੋਕਾਂ

ਨੂੰ ਮਿਲੀ ਹੈ, ਔਰ ਇਹ ਸੁਖ ਸਰਕਾਰੀਆ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਮੰਤਰੀ ਬਣੇ ਨੂੰ ਤਾਂ ਥੋੜੇ ਹੀ ਦਿਨ ਹੋਏ ਹਨ। ਮੈਂ ਤੁਹਾਡੇ ਰਾਹੀਂ ਹੀ ਕਹਿ ਰਿਹਾ ਹਾਂ ਜੀ, ਫਿਰ ਤੁਸੀਂ ਟੋਕ ਦਿੰਦੇ ਹੋ ਕਿ ਮੇਰੇ ਰਾਹੀਂ ਨਹੀਂ ਕਿਹਾ ਹੈ।

**ਮਾਨਯੋਗ ਸਪੀਕਰ:** ਮੇਰੇ ਰਾਹੀਂ ਹੀ ਕਹੋ।

**ਰਾਣਾ ਗੁਰਜੀਤ ਸਿੰਘ:** ਸੋ, ਗੱਲ ਇਹ ਹੈ ਕਿ ਇਹ ਕੰਮ ਬਹੁਤ ਵਧੀਆ ਕਰ ਰਹੇ ਹਨ। (ਥੰਪਿੰਗ) ਸਪੀਕਰ ਸਾਹਿਬ, ਪੰਜਾਬ ਲੈਂਡ ਰਿਫਾਰਮਜ਼ ਐਂਡ ਟੇਨੈਂਸੀ ਐਕਟ ਦੀ ਬੜੀ ਲੋੜ ਸੀ, ਬਹੁਤ ਲੋੜ ਸੀ। ਐਨ.ਆਰ.ਆਈ ਵੀਰ ਔਰ ਜਿਹੜੇ ਲੋਕ ਆਪਣੀ ਜ਼ਮੀਨ ਠੇਕੇ ਤੇ ਦਿੰਦੇ ਸੀ ਉਹ ਸਮਝਦੇ ਸੀ ਕਿ ਕਬਜ਼ਾ ਹੋ ਜਾਵੇਗਾ। ਔਰ ਉਸ ਐਕਟ ਦਾ ਐਨ.ਆਰ.ਆਈਜ਼ ਨੂੰ ਔਰ ਆਮ ਜਨਤਾ ਨੂੰ ਵੀ ਬੜਾ ਫਾਇਦਾ ਹੋਇਆ ਹੈ। ਉਨ੍ਹਾਂ ਦੀ ਲੈਂਡ ਤੇ ਕਬਜ਼ਾ ਨਹੀਂ ਹੋ ਸਕਦਾ ਹੈ। ਉਨ੍ਹਾਂ ਦੇ ਰਾਈਟ ਬਰਕਰਾਰ ਰਹਿਣਗੇ ਔਰ ਜਿਹੜਾ ਉਨ੍ਹਾਂ ਦੀ ਜ਼ਮੀਨ ਠੇਕੇ ਤੇ ਲਵੇਗਾ ਉਸ ਦਾ ਵੀ ਇੰਟਰਸਟ ਇਸ ਲੈਂਡ ਰਿਫਾਰਮ ਵਿੱਚ ਦੇਖਿਆ ਗਿਆ ਹੈ। ਔਰ ਮੈਂ ਸੀ.ਐਮ. ਸਾਹਿਬ, ਵਿੱਤ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਵਿੱਤ ਮੰਤਰੀ ਸਾਹਿਬ, ਮੈਂ ਇੱਥੇ ਬੈਠਾ ਇਹੀ ਸੋਚਦਾ ਰਹਿੰਦਾ ਹਾਂ, ਕਦੇ ਰਾਜਾ ਵੜਿੰਗ ਧੰਨਵਾਦ ਕਰ ਦਿੰਦਾ ਹੈ, ਕਦੇ ਸੁਖੀ ਰੰਧਾਵਾ ਜੀ ਕਰ ਦਿੰਦੇ ਹਨ ਕਿ ਇਨ੍ਹਾਂ ਕੋਲ ਮੈਡੀਕਲ ਕਾਲਜ ਆ ਗਿਆ, ਕਦੇ ਸੰਗਰੂਰ ਵਾਲੇ ਕਰ ਦਿੰਦੇ ਹਨ, ਕਦੇ ਬਠਿੰਡੇ ਵਾਲੇ ਤੁਸੀਂ, ਤੁਹਾਨੂੰ ਤਾਂ ਧੰਨਵਾਦ ਕਰਨ ਦੀ ਲੋੜ ਨਹੀਂ ਹੈ, ਤੁਹਾਡੀ ਤਾਂ ਕਲਮ ਚਲਦੀ ਹੈ। ਲੇਕਿਨ ਮੈਂ ਸੋਚਦਾ ਹਾਂ ਕਿ ਕਿਤੇ ਸਾਨੂੰ ਵੀ ਧੰਨਵਾਦ ਕਰਨ ਦਾ ਮੌਕਾ ਮਿਲੇ। ਤੁਸੀਂ ਸਾਨੂੰ ਛੋਟਾ ਜਿਹਾ ਮੌਕਾ ਦਿੱਤਾ ਹੈ, ਮੈਂ ਉਸ ਤੇ ਤੁਹਾਡਾ ਧੰਨਵਾਦ ਜ਼ਰੂਰ ਕਰਾਂਗਾ। ਜਲੰਧਰ ਵਿੱਚ ਜਿਹੜਾ ਸਪੋਰਟਸ ਕੰਪਲੈਕਸ ਦਿੱਤਾ ਹੈ, ਬਲਕਿ ਰਿਵਾਈਵ ਕਰ ਰਹੇ ਹੋ। ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ। ਸਾਨੂੰ ਮੌਕਾ ਦਿਓ, ਮੈਂ ਚਾਹੁੰਦਾ ਹਾਂ ਕਿ ਸਾਨੂੰ ਮੌਕਾ ਦਿਓ, ਸਾਨੂੰ ਮੌਕਾ ਦਿਓ ਕਿ ਦੁਆਬੇ ਨੂੰ ਕੋਈ ਮੈਡੀਕਲ ਕਾਲਜ ਦਿਓ, ਕੋਈ ਆਈ.ਆਈ.ਐਮ ਦਿਓ, ਕੁਝ ਦਿਓ, ਅਸੀਂ ਮੁੱਖ ਮੰਤਰੀ ਸਾਹਿਬ ਦਾ ਅਤੇ ਤੁਹਾਡਾ ਵੀ ਧੰਨਵਾਦ ਕਰੀਏ।

**ਰਾਣਾ ਗੁਰਜੀਤ ਸਿੰਘ:** ਜਾਰੀ............ ਅਸੀਂ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰੀਏ ਅਤੇ ਐਫ.ਐਮ. ਸਾਹਿਬ ਤੁਹਾਡਾ ਵੀ ਧੰਨਵਾਦ ਕਰੀਏ। ਹੁਣ ਗੱਲ ਇਹ ਹੈ ਕਿ ਜਿੰਨੀ ਪੂੰਜੀ ਹੈ, ਉਸ ਨੂੰ ਵੇਖਦੇ ਹੋਏ ਬਜਟ ਫਾਈਨਾਂਸ ਮਨਿਸਟਰ ਨੇ ਬਣਾਉਣਾ ਹੈ। ਸਾਡੀ ਬਹੁਤ ਡਿਮਾਂਡਾਂ ਹਨ, ਹੋ ਸਕਦਾ ਹੈ ਜਾਇਜ਼ ਹੋਣ, ਹੋ ਸਕਦਾ ਹੈ ਨਾਜਾਇਜ਼ ਹੋਣ। ਤੁਸੀਂ ਆਪਣੀ ਜੇਬ੍ਹ ਵੇਖ ਕੇ ਇੰਨੇ-ਵੱਡੇ ਪੰਜਾਬ ਨੂੰ ਸਾਰਾ ਕੁਝ ਅਲਾਟ ਕਰਨਾ ਹੈ। ਲੇਕਿਨ ਮੈਂ ਕੁਝ ਗੱਲਾਂ ਤੁਹਾਡੇ ਸਾਹਮਣੇ ਜ਼ਰੂਰ ਰੱਖਣੀਆਂ ਚਾਹਵਾਂਗਾ। ਅੱਜ ਜਿੱਥੇ ਇੰਨੀਆਂ ਗੱਲਾਂ ਦਾ ਧੰਨਵਾਦ ਕੀਤਾ ਹੈ, ਮੈਂ ਇਹ ਸਮਝਦਾ ਹਾਂ ਕਿ ਕੈਪਟਨ ਅਮਰਿੰਦਰ ਸਿੰਘ ਜੀ ਇੱਕ ਖੁਸ਼ਨਸੀਬ ਇਨਸਾਨ

ਹਨ। ਸੱਚੇ ਪਾਤਸ਼ਾਹ ਜੀ ਦੀ ਬੜੀ ਭਾਰੀ ਕਿਰਪਾ ਹੈ ਕਿ 550ਵਾਂ ਸਾਲ ਇਨ੍ਹਾਂ ਦੇ ਰਾਜ ਕਾਲ ਵਿੱਚ ਮਨਾਇਆ ਜਾਣਾ ਹੈ, ਜਿਸ ਦੀ ਤਿਆਰ ਕਰ ਰਹੇ ਹੋ। ਚੀਫ ਮਨਿਸਟਰ ਸਾਹਿਬ ਨੇ ਜਿੱਥੇ ਕਰਤਾਰਪੁਰ ਕੋਰੀਡੋਰ ਖੋਲ੍ਹਣ ਲਈ ਯਤਨ ਕੀਤਾ ਉੱਥੇ ਡੇਰਾ ਬਾਬਾ ਨਾਨਕ ਨੂੰ ਡਿਵੈਲਪਮੈਂਟ ਅਥਾਰਿਟੀ ਵੀ ਦਿੱਤੀ, ਸੁੱਖੀ ਜੀ (ਸਹਿਕਾਰਤਾ ਮੰਤਰੀ ਵੱਲ ਇਸ਼ਾਰਾ)। ਸਪੀਕਰ ਸਾਹਿਬ, ਥਰੂ ਯੂ, ਸਿੱਧਾ ਨਹੀਂ ਜੀ। ਬਾਬੇ ਨਾਨਕ ਦੇ ਪਿੰਡ ਵਿੱਚ ਹੈਰੀਟੇਜ ਮਿਊਜ਼ਮ ਬਣਾ ਰਹੇ ਹੋ, ਇਹ ਬਹੁਤ ਅੱਛੀ ਸੋਚ ਹੈ। ਮੈਂ ਸਮਝਦਾ ਹਾਂ ਕਿ ਇਹ ਕਿਸੇ-ਕਿਸੇ ਬੰਦੇ ਨੂੰ ਨਸੀਬ ਹੁੰਦਾ ਹੈ। ਐਫ.ਐਮ. ਸਾਹਿਬ, ਤੁਸੀਂ ਇਨ੍ਹਾਂ ਦਾ ਸਹਿਯੋਗ ਦੇ ਰਹੇ ਹੋ, ਪੈਸੇ ਤੁਸੀਂ ਦੇਣੇ ਹਨ, ਸੋਚ ਉਨ੍ਹਾਂ ਦੀ ਹੈ ਅਤੇ ਕਰਵਾਉਣਾ ਤੇਜ਼ੀ ਦੇ ਨਾਲ ਹੈ। ਮੈਂ ਜਿੱਥੇ ਧੰਨਵਾਦ ਕਰਦਾ ਹਾਂ, ਉੱਥੇ ਮੈਂ ਇਹ ਕਹਿਣਾ ਚਾਹਵਾਂਗਾ ਕਿ ਸਾਨੂੰ ਸਾਡੀ ਪਾਰਟੀ ਵਿੱਚ ਪੂਰਾ-ਪੂਰਾ ਅਧਿਕਾਰ ਅਤੇ ਹੱਕ ਦਿੱਤਾ ਗਿਆ ਕਿ ਆਪਣੀ ਗੱਲ ਰੱਖੋ। ਔਰ ਕੈਪਟਨ ਅਮਰਿੰਦਰ ਸਿੰਘ ਜੀ ਵਰਗੇ ਸੂਝਵਾਨ ਅਤੇ ਅਗਾਂਹਵਧੂ ਸੋਚ ਵਾਲੇ ਮੁੱਖ ਮੰਤਰੀ ਨਾ ਪੰਜਾਬ ਨੂੰ ਕਦੇ ਮਿਲਿਆ ਹੈ ਅਤੇ ਨਾ ਕਦੇ ਮਿਲਣਾ ਹੈ (ਥੰਪਿੰਗ)। ਅੱਜ ਪੰਜਾਬ ਦੇ ਅੱਗੇ ਬਹੁਤ ਚੈਲੈਂਜਿਜ਼ ਹਨ ਜਿੱਥੇ ਅਸੀਂ ਆਰਥਿਕ ਸੰਕਟ ਦੀ ਗੱਲ ਕਰਦੇ ਹਾਂ, ਉੱਥੇ ਤੁਸੀਂ ਬਹੁਤ ਕੰਮ ਕੀਤਾ। ਪੰਜਾਬ ਨੂੰ ਅਗਲੇ 20-50 ਸਾਲ ਤੋਂ ਬਾਅਦ ਕਿੱਧਰ ਨੂੰ ਲੈ ਕੇ ਜਾਣਾ ਹੈ? ਇਹ ਸੋਚ ਵੀ ਉਨ੍ਹਾਂ ਦੇ ਮਨ ਵਿੱਚ ਹੈ। ਕੱਲ੍ਹ ਉਨ੍ਹਾਂ ਨੇ ਇਜ਼ਰਾਇਲੀ ਟੈਕਨਾਲੋਜੀ ਦੀ ਗੱਲ ਕੀਤੀ, ਅਸੀਂ ਪਹਿਲਾਂ ਵੀ ਦੇਖਿਆ ਅਤੇ ਉਨ੍ਹਾਂ ਨੇ ਕਿਹਾ ਕਿ ਉਹ 20 ਸਾਲ ਬਾਅਦ ਸਮੁੰਦਰ ਦਾ ਪਾਣੀ ਸਾਫ ਕਰਕੇ ਪੀਆ ਕਰਨਗੇ। ਮੁੱਖ ਮੰਤਰੀ ਸਾਹਿਬ ਦੇਖ ਕੇ ਆਏ ਹਨ। ਸਪੀਕਰ ਸਾਹਿਬ, ਮੈਂ ਇੱਕ ਗੁਜ਼ਾਰਿਸ਼ ਹੋਰ ਕਰਨਾ ਚਾਹਾਂਗਾ ਕਿ ਖਜ਼ਾਨਾ ਸਰਕਾਰ ਦਾ ਹੈ, ਮੈਂ ਆਪਣੀ ਸਰਕਾਰ ਦੀ ਗੱਲ ਨਹੀਂ ਕਰ ਰਿਹਾ। ਇਸ ਤੋਂ ਪਹਿਲਾਂ ਵਾਲੀਆਂ ਸਰਕਾਰਾਂ ਦੀ ਗੱਲ ਵੀ ਕਰਾਂਗਾ। ਮੁੱਖ ਮੰਤਰੀ, ਮੰਤਰੀ, ਅਫਸਰ ਵਿਦੇਸ਼ ਭੇਜਣੇ ਚਾਹੀਦੇ ਹਨ, ਜਾਣਾ ਚਾਹੀਦਾ ਹੈ, ਜਾ ਕੇ ਦੇਖ ਕੇ ਆਓ ਕਿ ਉਸ ਮੁਲਕ ਵਿੱਚ ਕੀ ਟੈਕਨਾਲੋਜੀ ਹੈ? ਡੇਅਰੀ ਫਾਰਮਿੰਗ ਵਿੱਚ ਕੀ ਕਰ ਰਹੇ ਹਨ? ਵਾਟਰ ਯੂਸੇਜ ਕਿਵੇਂ ਘਟਾਈ ਜਾਵੇ, ਉਸ ਤੇ ਕੰਮ ਕਰ ਰਹੇ ਹਨ, ਐਗਰੀਕਲਚਰ ਤੇ ਇੰਪਲੀਮੈਂਟ blah, blah you can say anything. ਲੇਕਿਨ ਵਿਦੇਸ਼ ਜਾ ਆਓ, ਜਾ ਕੇ ਵਾਪਿਸ ਆ ਕੇ ਸਾਨੂੰ ਦੱਸੋ ਤਾਂ ਸਹੀ। ਕਿਸੇ ਨੂੰ ਪਿਛਲੇ 10 ਸਾਲ ਦੱਸਿਆ ਹੀ ਨਹੀਂ ਕਿ ਕਿੰਨੇ ਚੱਕਰ ਵਿਦੇਸ਼ਾਂ ਵਿੱਚ ਮਾਰੇ? ਸਿੱਧੂ ਸਾਹਿਬ ਬੈਠੇ ਹਨ, ਇਨ੍ਹਾਂ ਦੇ ਐਨੀਮਲ ਹਸਬੈਂਡਰੀ ਅਤੇ ਫਿਸ਼ਰੀਜ਼ ਡਿਪਾਰਟਮੈਂਟ ਬਾਰੇ ਵੀ ਬਾਅਦ ਵਿੱਚ ਗੱਲ ਕਰਾਂਗਾ। ਲੇਕਿਨ ਇਹ ਯਤਨਸ਼ੀਲ ਹਨ। ਸੋ, ਸਾਡੇ ਕੈਪਟਨ ਅਮਰਿੰਦਰ ਸਿੰਘ ਜੀ ਇਜ਼ਰਾਇਲ ਜਾ ਕੇ ਆਏ ਹਨ ਅਤੇ ਉਹ ਦੱਸਣਗੇ ਕਿ ਕਿਹੜੀ-ਕਿਹੜੀ ਨਵੀਂ ਟੈਕਨਾਲੋਜੀ ਉੱਥੇ ਵੇਖਣ ਨੂੰ ਮਿਲੀ। ਇਹ ਸਭ ਉਨ੍ਹਾਂ ਦੇ ਮਨ ਵਿੱਚ ਅਤੇ ਮੈਂ ਸਮਝਦਾ ਹਾਂ ਕਿ ਉਸ ਸੋਚ ਨੂੰ ਅੱਗੇ ਵਧਾਉਣਾ ਚਾਹੀਦਾ ਹੈ। ਆਉਣ ਵਾਲਾ ਬੜਾ ਵੱਡਾ ਚੈਲੈਂਜ ਇਕੱਲੇ ਪੰਜਾਬ ਤੇ ਨਹੀਂ ਬਲਕਿ ਸਾਰੀ ਦੁਨੀਆਂ ਤੇ ਹੈ। ਔਰ ਪੰਜਾਬ ਦੀ ਜ਼ਿੰਮੇਵਾਰੀ ਲੋਕਾਂ ਨੇ ਸਾਨੂੰ ਦਿੱਤੀ ਹੈ, ਇਸ ਲਈ ਸੋਚਣਾ ਅਸੀਂ ਹੈ। Climate change is a big challenge. ਉਸ ਚੈਲੈਂਜ ਨਾਲ

ਨਿਪਟਣ ਦੀ ਤਿਆਰੀ ਅੱਜ ਕਰਨੀ ਚਾਹੀਦੀ ਹੈ। ਸਾਨੂੰ ਸੋਚਣਾ ਚਾਹੀਦਾ ਹੈ ਕਿ ਪੰਜਾਬ ਦੇ ਵਿੱਚ ਕਲਾਈਮੇਟ ਚੇਂਜ ਦੀ ਵਜ੍ਹਾ ਨਾਲ ਈਰੈਟਿਕ ਵੈਦਰ ਆ ਰਿਹਾ ਹੈ। ਗਰਮੀ ਤੱਤ ਗਰਮੀ, ਠੰਢ ਤੱਤ ਠੰਢ, ਮੀਂਹ 200 ਤੋਂ 250 ਐਮ.ਐਮ. ਪੈਂਦਾ ਹੈ। ਮੈਨੂੰ ਯਾਦ ਹੈ ਕਿ ਅੱਜ ਤੋਂ 4-5 ਸਾਲ ਪਹਿਲਾਂ ਤੋਂ ਕਪੂਰਥਲਾ ਦੇ ਵਿੱਚ ਡਾਈਵਰਸੀਫਿਕੇਸ਼ਨ ਨੂੰ ਉਹ ਇਲਾਕਾ ਟੇਕਅੱਪ ਕਰਦਾ ਹੈ। ਮਈ ਦਾ ਮਹੀਨਾ ਸੀ, ਖਰਬੂਜ਼ੇ ਪੱਕੇ ਪਏ ਸੀ, ਮੱਕੀ ਖੜ੍ਹੀ ਸੀ ਤਾਂ 200 ਐਮ.ਐਮ. ਬਾਰਿਸ਼ ਦੋ ਦਿਨਾਂ ਵਿੱਚ ਪੈ ਗਈ। ਗੋਡੇ-ਗੋਡੇ ਪਾਣੀ, ਖਰਬੂਜ਼ਾ ਤਹਿਸ-ਨਹਿਸ, ਮੱਕੀ ਰੁੜ੍ਹ ਗਈ। ਇਸ ਦੇ ਕਾਰਨ ਕੀ ਹਨ? ਮੈਂ ਇਸ ਦੀ ਸਟੱਡੀ ਤੇ ਬੜਾ ਜ਼ੋਰ ਲਾਇਆ, ਮੈਂ ਡੀ.ਸੀ. ਨੂੰ ਦੱਸਿਆ, ਚਲੋ ਮੈਨੂੰ ਉਸ ਮੁੰਡੇ ਦਾ ਨਾਮ ਨਹੀਂ ਯਾਦ। He was there. ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਸਟੱਡੀ ਪੀ.ਏ.ਯੂ. ਨੂੰ ਦਿਉ ਲੇਕਿਨ nothing happened, we were in the opposition. ਲੇਕਿਨ ਗੱਲ ਆਪੋਜ਼ੀਸ਼ਨ ਜਾਂ ਰੂਲਿੰਗ ਦੀ ਨਹੀਂ ਹੈ, ਗੱਲ ਪੰਜਾਬ ਦੀ ਹੈ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ): (ਜਾਰੀ)...**

ਗੱਲ ਆਪੋਜ਼ੀਸ਼ਨ ਰੂਲਿੰਗ ਦੀ ਨਹੀਂ, ਗੱਲ ਪੰਜਾਬ ਦੀ ਹੈ। ਆਪਾਂ ਗੱਲ ਕਰੀਏ ਕਿ ਕਲਾਈਮੇਟ ਚੇਂਜ ਲਈ ਸਾਨੂੰ ਤਿਆਰੀ ਕੀ-ਕੀ ਕਰਨੀ ਚਾਹੀਦੀ ਹੈ ? ਸਾਨੂੰ ਇਹ ਦੇਖਣਾ ਹੋਵੇਗਾ ਕਿ ਜੇਕਰ ਸਾਰੇ ਪੰਜਾਬ ਵਿੱਚ ਡੇਢ ਸੌ ਤੋਂ 250 ਐਮ.ਐਮ. ਪਾਣੀ 24 ਘੰਟਿਆਂ ਵਿੱਚ ਪੈ ਜਾਵੇ ਤਾਂ It will be flood like situation ਸਾਡੇ ਤੋਂ ਸਾਂਭਿਆ ਨਹੀਂ ਜਾਵੇਗਾ। ਲੇਕਿਨ ਉਸ ਲਈ ਕੀ ਕਰਨ ਦੀ ਲੋੜ ਹੈ ? ਬਿਲਕੁਲ ਸਸਤਾ ਜਿਹਾ ਸੌਦਾ ਹੈ। ਬਿਲਕੁਲ ਕਿਸੇ ਜ਼ਿਆਦਾ ਅਕਲ ਦੀ ਲੋੜ ਨਹੀਂ । ਅੱਜ ਮੀਂਹ ਪਿਆ। ਵਡਾਲਾ ਸਾਹਿਬ, ਜਦੋਂ ਵੀ ਕੋਈ ਪੁਆਇੰਟ ਰੇਜ਼ ਕਰਦੇ ਹਨ, ਬਹੁਤ ਵਧੀਆ ਕਰਦੇ ਹਨ। ਇਨ੍ਹਾਂ ਨੇ ਆਲੂਆਂ ਦੀ ਬਰਬਾਦੀ ਦਾ ਜ਼ਿਕਰ ਕੀਤਾ। ਜੇਕਰ ਅੱਜ ਆਲੂਆਂ ਦਾ ਹਾਲ ਵੇਖਿਆ ਜਾਵੇ ਤਾਂ 35-50 ਪਰਸੈਂਟ, ਇਨ੍ਹਾਂ ਨੇ ਕਿਹਾ ਸੀ ਕਿ 50 ਪਰਸੈਂਟ ਹੋ ਸਕਦਾ ਹੈ। ਮੈਂ ਕਹਿੰਦਾ ਹਾਂ ਕਿ 35% ਵੀ ਹੋ ਸਕਦੀ ਹੈ ਔਰ 50 ਵੀ ਹੋ ਸਕਦੀ ਹੈ, 50% crop damage ਹੋ ਗਈ ਹੈ ਕਿਉਂਕਿ ਮੀਂਹ ਐਕਸੈਸਿਵ ਪਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਜੀ ਨੂੰ ਕਹਾਂਗਾ ਕਿ ਤੁਹਾਡੇ ਮਹਿਕਮੇ ਦਾ ਵੀ ਇਸ ਵਿੱਚ ਰੋਲ ਰਹੇਗਾ। ਨਰੇਗਾ ਦੇ ਰਾਹੀਂ ਜੇ.ਸੀ.ਬੀ. ਨਾਲ, ਜਦੋਂ ਕਿਸਾਨ ਆਪਣੇ ਖੇਤ ਵਿੱਚ ਪੰਜ ਫੁੱਟ ਦਾ ਗੱਡਾ ਪੁੱਟਦੇ ਹਨ ਤਾਂ ਉਹ ਪਿੱਟ ਪਾਣੀ ਸਾਰਾ ਖਿੱਚ ਲੈਂਦੀ ਹੈ।ਸਾਨੂੰ ਇਹੋ-ਜਿਹੀਆਂ ਪਿੱਟਜ਼, ਖੂਹ ਕਹਿ ਲਓ। ਨਰੇਗਾ ਦੇ ਤਹਿਤ ਪੱਕੇ ਹਰ ਖੇਤ ਵਿੱਚ, ਜਿਸ ਨੇ ਵੀ ਬਣਾਉਣਾ ਹੈ, ਉਹ ਬਣਵਾ ਕੇ ਦੇਣੇ ਚਾਹੀਦੇ ਹਨ This will help ਅਗਰ ਤੁਸੀਂ ਇਸ ਨੂੰ ਸਹੀ ਸਮਝੋ ਤਾਂ ਨੋਟ ਕਰ ਲਓ।ਦੇਖੋ, ਅੱਜ ਸਾਨੂੰ ਕਲਾਈਮੇਟ ਸਮਾਰਟ ਕੰਨਸੈਂਪਟ ਲਿਆਉਣਾ ਪਵੇਗਾ Punjab has led in agriculture sector, it should lead in future also. ਉਸ ਲਈ ਸਾਨੂੰ ਐਗਰੀਕਲਚਰ ਯੂਨੀਵਰਸਿਟੀ ਨੂੰ ਬੀਜ ਸੋਧਣੇ ਪੈਣਗੇ, ਜਿਸ ਲਈ

ਐਫ.ਐਮ. ਸਾਹਿਬ ਤੁਹਾਨੂੰ ਵੀ ਸਹਾਇਤਾ ਕਰਨੀ ਪਵੇਗੀ। ਲੇਕਿਨ ਇਹ ਨਹੀਂ ਕਿ ਪੈਸਾ ਦੇ ਦਿੱਤਾ ਔਰ ਉਨ੍ਹਾਂ ਨੇ ਖਰਚ ਦਿੱਤੇ They should deliver results ਅਤੇ extreme weather ਕਰਕੇ ਸਾਡੀ ਕਣਕ ਦੀ ਯੀਲਡ ਸ਼ਾਇਦ ਆਉਣ ਵਾਲੇ ਸਮੇਂ ਵਿੱਚ ਘੱਟ ਜਾਵੇ।ਗਰਮੀ ਇਕਦਮ ਆਵੇਗੀ। ਇੱਕ ਮੈਂ ਇੱਥੇ ਹੋਰ ਗੱਲ ਕਰਨੀ ਚਾਹਾਂਗਾ ਕਿ ਆਲੂਆਂ ਨੂੰ ਬਿਮਾਰੀਆਂ ਪਹਿਲਾਂ ਨਾਲੋਂ ਵੱਧ ਪੈਣ ਲੱਗ ਪਈਆਂ ਹਨ। ਅੱਜ ਤੱਕ ਮਾਲਵੇ ਵਿੱਚ ਸਭ ਤੋਂ ਵੱਧ ਖੁਦਕੁਸ਼ੀਆਂ ਕੀਤੀਆਂ ਜਾਂਦੀਆਂ ਸਨ ।ਮਾਝਾ ਨੰਬਰ ਦੋ ਤੇ ਸੀ। ਦੁਆਬਾ ਵਿੱਚ ਵਿਰਲਾ-ਵਿਰਲਾ ਕੋਈ ਕਿਸਾਨ ਖੁਦਕੁਸ਼ੀ ਕਰਦਾ ਸੀ। ਹੁਣ ਉਹ ਸਮਾਂ ਆ ਗਿਆ ਹੈ ਕਿਉਂਕਿ ਦੁਆਬਾ ਖੁਦਕੁਸ਼ੀ ਕਰੇਗਾ। ਲਗਾਤਾਰ ਚਾਰ ਸਾਲ ਹੋ ਗਏ ਹਨ, ਇਨ੍ਹਾਂ ਦੀ ਫਸਲ ਖਤਮ ਹੋ ਰਹੀ ਹੈ। ਆਪਾਂ ਟਰਾਂਸਪੋਰਟ ਸਬਸਿਡੀ ਇੱਕ ਰੁਪਿਆ ਦਿੱਤੀ ਹੈ। ਸ਼ਾਇਦ ਕੈਬਨਿਟ ਦਾ ਫੈਸਲਾ ਦੋ ਰੁਪਏ ਕਰਨ ਦਾ ਹੋਇਆ ਸੀ। ਚਲੋ ਜੇਕਰ ਨਹੀਂ ਹੋ ਸਕਿਆ ਤਾਂ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਉਹ ਦੋ ਰੁਪਏ ਕੀਤਾ ਜਾਵੇ।(ਥੰਪਿੰਗ) ਔਰ ਆਲੂ ਵੀ ਡਾਈਵਰਸੀਫਿਕੇਸ਼ਨ ਦੀ ਇੱਕ ਕਰਾਪ ਹੈ। ਝੋਨੇ, ਕਣਕ ਅਤੇ ਆਲੂ ਦਾ ਬੜਾ ਬੋਝ ਜ਼ਿਮੀਂਦਾਰ ਲੈਂਦੇ ਹਨ।ਸੋ, ਮੈਂ ਇਹ ਇਹ ਕਹਾਂਗਾ ਕਿ ਜਿੱਥੇ ਕਲਾਈਮੇਟ ਚੇਂਜ ਆਵੇਗਾ, ਉਸ ਨਾਲ ਸਾਡੀ ਕਣਕ, ਝੋਨੇ ਦੀ ਨਿਊਟਰੀਸ਼ਨ ਵੈਲਿਯੂ ਵੀ ਘਟੇਗੀ।ਸੋ, ਇਸ ਲਈ ਸਾਨੂੰ ਫੂਡ ਸੇਫਟੀ, ਫੂਡ ਸਕਿਓਰਿਟੀ, ਫੂਡ ਵੈਲਿਯੂ, ਇਹ ਸਾਰੀਆਂ ਗੱਲਾਂ ਸਾਨੂੰ ਸੋਚਣੀਆਂ ਪੈਣੀਆਂ ਹਨ। ਹਰਪ੍ਰਤਾਪ ਸਿੰਘ ਅਜਨਾਲਾ ਜੀ ਦਾ ਕੰਨਸਰਨ ਬੜਾ ਵਧੀਆ ਸੀ। ਇਨ੍ਹਾਂ ਨੇ ਕਿਹਾ ਹੈ ਕਿ ਚਾਰ ਕੱਟੇ ਜ਼ਿਮੀਂਦਾਰ ਨੇ ਯੂਰੀਆ ਦੇ ਪਾ ਦਿੱਤੇ ਹਨ। ਸਾਨੂੰ ਇਨ੍ਹਾਂ ਗੱਲਾਂ ਬਾਰੇ ਸੋਚਣਾ ਪੈਣਾ ਹੈ। ਸਾਡੀ ਜ਼ਮੀਨ ਆਲਰੇਡੀ ਬੇਕਾਰ ਹੋ ਚੁੱਕੀ ਹੈ। ਇਨ੍ਹਾਂ ਖਾਦਾਂ ਦੀ ਯੂਜ਼ਿਜ਼ ਨੂੰ ਕਿਵੇਂ ਘਟਾਇਆ ਜਾਵੇ ? ਇਹ ਸਾਰੀਆਂ ਚੀਜ਼ਾਂ ਇਸ ਵਿੱਚ ਆਉਣੀਆਂ ਚਾਹੀਦੀਆਂ ਹਨ। ਔਰ ਜਿੱਥੇ ਤੱਕ ਕਿਸਾਨ ਦੀ ਗੱਲ ਕਰਦੇ ਹਾਂ ਮੋਦੀ ਸਾਹਿਬ ਵੀ ਸੋਲਰ ਦੀ ਗੱਲ ਕਰਦੇ ਹਨ, ਸੋਲਰ ਪਾਵਰ ਦੀ ਗੱਲ ਕਰਦੇ ਹਨ। ਉਹ ਕਹਿੰਦੇ ਹਨ ਕਿ ਜਿੱਥੇ ਅੰਨਦਾਤਾ ਹੈ, ਉਸ ਨੂੰ ਮੈਂ ਊਰਜਾ ਦਾਤਾ ਬਣਾਉਣਾ ਹੈ। ਬਹੁਤ ਅੱਛੀ ਸੋਚ ਹੈ। ਮੈਂ ਐਗਰੀ ਕਰਦਾ ਹਾਂ।ਅਗਰ ਯਾਦ ਹੋਵੇ ਤਾਂ ਇਹ ਸੋਚ ਮੈਂ ਪਿਛਲੀ ਅਸੈਂਬਲੀ ਵਿੱਚ ਵੀ ਰੱਖੀ ਸੀ। ਉਦੋਂ ਹਿੰਦੋਸਤਾਨ ਦੇ ਕਿਸੇ ਵੀ ਸੂਬੇ ਨੇ ਕਿਸਾਨ ਨੂੰ ਊਰਜਾ ਦਾਤਾ ਬਣਾਉਣ ਦੀ ਗੱਲ ਨਹੀਂ ਆਖੀ ਸੀ। ਉਨ੍ਹਾਂ ਨੇ ਦਾਤਾ ਦਾ ਨਾਂ ਜੋੜ ਦਿੱਤਾ ਹੈ। ਮੈਂ ਫਾਰਮਰ ਨੂੰ entrepreneur ਕਹਿੰਦਾ ਸੀ we should make each and every farmer an entrepreneur ਤੁਹਾਨੂੰ ਯਾਦ ਹੋਵੇਗਾ, ਜਿਹੜੇ ਪਿਛਲੇ ਸਦਨ ਵਿੱਚ ਸਨ। ਲੇਕਿਨ ਮੈਨੂੰ ਪਾਵਰ ਮਨਿਸਟਰ ਬਣਨ ਦਾ ਮੌਕਾ ਮਿਲਿਆ ਔਰ ਲਾਚਾਰੀ ਵੇਖੋ ਕਿ ਤੁਹਾਡੀ ਕੈਬਨਿਟ ਵਿੱਚ 12 ਕਰੋੜ 54 ਲੱਖ ਰੁਪਏ ਦਾ ਪ੍ਰਾਜੈਕਟ ਮਨਜ਼ੂਰ ਹੋ ਗਿਆ।

**ਰਾਣਾ ਗੁਰਜੀਤ ਸਿੰਘ :**ਜਾਰੀ....ਤੁਹਾਡੀ ਕੈਬਨਿਟ ਵਿਚ 12 ਕਰੋੜ 54 ਲੱਖ ਰੁਪਏ ਦਾ ਪ੍ਰਾਜੈਕਟ ਮਨਜ਼ੂਰ ਹੋਇਆ ਹੈ। ਮੈਨੂੰ ਉਤਰਿਆਂ ਨੂੰ ਵੀ ਸਾਲ ਹੋ ਗਿਆ ਹੈ ਇਹ ਪ੍ਰਾਜੈਕਟ ਹਾਲੇ ਵੀ ਕਿਤੇ ਵੀ ਨਹੀਂ ਹੈ।ਇਹ

ਕਿੰਨੇ ਦੀ ਰਾਸ਼ੀ ਦੇ ਰਹੇ ਹਨ ਜੀ? 9 ਹਜ਼ਾਰ ਕਰੋੜ ਦੀ ਸਬਸਿਡੀ (ਵਿੱਤ ਮੰਤਰੀ ਨੇ ਦੱਸਿਆ) ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਜਿਹੜਾ ਸੂਬਾ 9 ਹਜ਼ਾਰ ਕਰੋੜ ਰੁਪਏ ਦੀ ਸਬਸਿਡੀ ਦੇਵੇ ਉਹ ਸੂਬਾ ਸੋਲਰ ਪਾਵਰ ਤੋਂ ਗੁਆਚਿਆ ਰਹੇ।ਮੇਰੀ ਇਹ ਸੋਚ ਸਾਲ 2011 ਵਿਚ ਸੀ।ਸੋਚਿਆ ਕਿ 2012 ਵਿਚ ਸਾਡੀ ਸਰਕਾਰ ਆਵੇਗੀ ਪਰ ਉਸ ਤੋਂ ਬਾਅਦ 2014 ਵਿਚ ਮੋਦੀ ਜੀ ਦੀ ਸਰਕਾਰ ਆਈ।ਉਹ ਸੋਲਰ ਪਾਵਰ, ਸੋਲਰ ਪਾਵਰ ਕਰਨ ਲੱਗ ਪਏ।ਇਸ ਲਈ ਮੈਂ ਇੱਕ ਚਿੱਠੀ ਮੋਦੀ ਸਾਹਿਬ ਜੀ ਨੂੰ ਲਿਖੀ।ਮੈਂ ਕਿਹਾ ਕਿ ਤੁਸੀਂ ਮਲਟੀ ਨੈਸ਼ਨਲ, ਬਿੱਗ ਹਾਊਸਿਜ਼ ਬੁਲਾ ਲਏ ।But you have ignored the son of the soil i.e. the farmer, ਉਹਦਾ ਕੀ ਹੋਵੇਗਾ ਉਸ ਨੂੰ ਇੰਟਰ ਪਨਿਓਰ ਬਣਾਓ। ਖੈਰ ਉਹ ਗੱਲ ਚਲਦੀ ਹੈ, ਮੈਂ ਆਪਣੀ ਸਰਕਾਰ ਵਿਚ ਮਨਜ਼ੂਰ ਵੀ ਕਰਵਾਇਆ।ਐਫ.ਐਮ. ਸਾਹਿਬ ਮੇਰੀ ਹੱਥ ਜ਼ੋੜ ਕੇ ਬੇਨਤੀ ਹੈ ਕਿ ਜੇ ਮੇਰੀ ਗੱਲ ਚੰਗੀ ਲੱਗੇ ਇਸ ਤੇ ਗੌਰ ਕਰੋ।ਨੱਥੂ ਚਹਿਲ ਸਬ-ਸਟੇਸ਼ਨ ਦੇ ਵਿਚ ਪਾਇਲਟ ਪ੍ਰਾਜੈਕਟ 12 ਕਰੋੜ ਰੁਪਏ ਦਾ ਬਣਾਇਆ ਗਿਆ ਹੈ। ਇਸ ਪਾਇਲਟ ਪ੍ਰਾਜੈਕਟ ਨੂੰ ਇੰਪਲੀਮੈਂਟ ਕਰੋ।ਜੇ ਆਪਾਂ ਇੰਪਲੀਮੈਂਟ ਕੀਤਾ ਹੁੰਦਾ then Punjab would have led in solar power ਸੋਲਰ ਮੋਟਰ ਦੀ ਦੁਨੀਆ ਗੱਲ ਕਰਦੀ ਹੈ।ਮੈਂ ਕਹਿੰਦਾ ਹਾਂ ਕਿ ਸੋਲਰ ਪੈਨਲ ਲਾਏ ਜਾਣ।ਉਸ ਪੈਨਲ ਨਾਲ ਮੋਟਰ ਚਲਾਵੇ।ਆਉਣ ਵਾਲੇ ਸਮੇਂ ਵਿਚ ਜਦੋਂ ਕਲਾਈਮੇਟ ਚੇਂਜ ਆਇਆ ਤਾਂ ਉਦੋਂ ਸਾਨੂੰ ਡੀਜ਼ਲ ਵਗੈਰਾ ਜ਼ੋ ਸਾਡੀ ਹਵਾ ਨੂੰ ਪੋਲਿਊਟ ਕਰਦੇ ਹਨ ਇਹ ਸਾਨੂੰ ਬੰਦ ਕਰਨੇ ਪੈਣੇ ਹਨ।ਜ਼ਿਮੀਦਾਰਾਂ ਦੇ ਟਰਾਂਸਪੋਰਟੇਸ਼ਨ ਦੇ ਸਾਧਨ ਬਿਜਲੀ ਨਾਲ ਚੱਲਣ ਵਾਲੇ ਹੋਣੇ ਚਾਹੀਦੇ ਹਨ ਤਾਂ ਕਿ ਉਹ ਖੁਦ ਚਾਰਜ ਕਰੇ।ਆਪਣੀ ਮੋਟਰ ਚਲਾਵੇ। ਆਉਣ ਵਾਲੇ ਸਮੇਂ ਵਿਚ ਆਪਣਾ ਈ-ਟਰੈਕਟਰ ਵੀ ਆਵੇਗਾ ਤੇ ਜਦੋਂ ਬਿਜਲੀ ਫਾਲਤੂ ਹੋਈ ਤਾਂ ਉਹ ਵੇਚੇਗਾ ਤੇ ਇਸ ਨਾਲ ਫਾਇਦਾ ਹੋਵੇਗਾ। It is workable and viable provided we put our heads together and think on it. ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਸ ਨੂੰ ਪ੍ਰਾਇਰਟੀ ਦਿੱਤੀ ਜਾਵੇ।ਇੱਕ ਮੈਂ ਇਹ ਗੱਲ ਕਹਾਂਗਾ ਕਿ ਜਦੋਂ ਕਲਾਈਮੇਟ ਚੇਂਜ ਹੋਣਾ ਹੈ ਤਾਂ ਐਗਰੀਕਲਚਰ ਦੇ ਸਾਰੇ ਪੈਮਾਨੇ ਬਦਲ ਜਾਣੇ ਹਨ।ਖਾਦ ਕਿੰਨੀ ਪਾਉਣੀ ਹੈ, ਬੀਜ ਕਿਵੇਂ ਦਾ ਹੋਵੇ, ਪਾਣੀ ਕਿੰਨਾ ਪਾਉਣਾ ਹੈ ਕਿੰਨਾਂ ਨਹੀਂ ਇਸ ਤੇ brainstorming ਸੈਸ਼ਨ ਹੋਣਾ ਚਾਹੀਦਾ ਹੈ।ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਇੱਕ Summit for agriculture solutions ਬੁਲਾਉਣੀ ਚਾਹੀਦੀ ਹੈ।ਦੇਸ਼ ਵਿਦੇਸ਼ ਤੋਂ ਇਨ੍ਹਾਂ ਦੇ ਮਾਹਿਰ ਬੁਲਾਓ।ਇਸ ਬਾਰੇ ਗੱਲਾਂ ਕਰਨ ਤੇ ਮੁੱਖ ਮੰਤਰੀ ਜੀ ਸਾਡੇ ਫਿਊਚਰ ਬਾਰੇ ਫੈਸਲਾ ਲੈਣ ਕਿ ਅਸੀਂ ਆਉਣ ਵਾਲੇ ਸਮੇਂ ਵਿਚ ਇਹ ਇਹ ਚੇਂਜਿਜ਼ ਲੈ ਕੇ ਆਵਾਂਗੇ। ਇਹ ਅੱਜ ਦੀ ਲੋੜ ਹੈ। ਪੰਜਾਬ ਵਿਚ ਗ੍ਰੀਨ ਰੈਵੋਲਿਊਸ਼ਨ ਆਇਆ।

**ਮਾਨਯੋਗ ਸਪੀਕਰ:** ਵਾਈਂਡ ਅੱਪ ਕਰੋ, ਵਾਈਂਡ ਅੱਪ ਕਰੋ।ਵੀਹ ਮਿੰਟ ਹੋ ਗਏ ਹਨ।

**ਰਾਣਾ ਗੁਰਜੀਤ ਸਿੰਘ :** ਸਰ ਹਾਲੇ ਤਾਂ ਮੈਂ ਇੱਕੋ ਪੈਰ੍ਹੇ ਤੇ ਬੋਲਿਆਂ ਹਾਂ। ਅੱਛਾ ਫਿਰ ਮੈਂ ਮੋਟਾ-ਮੋਟਾ ਬੋਲ ਲੈਂਦਾ ਹਾਂ। ਜਿੱਥੇ ਮੈਂ ਗਲਤ ਹੋਇਆ ਰੋਕ ਦੇਣਾ।

(ਅਵਾਜ਼ਾਂ: ਬੋਲਣ ਦਿਓ ਜੀ, ਬੋਲਣ ਦਿਓ)

ਸਰ, ਇਹ ਕਹਿ ਰਹੇ ਹਨ ਕਿ ਖੁਲ੍ਹ ਕੇ ਬੋਲੋ। ਜਿੱਥੇ ਮੈਂ ਗਲਤ ਹੋਇਆ ਮੈਨੂੰ ਬਿਠਾ ਦਿਓ।ਮੇਰੇ ਵੀਰ ਡਾਇਵਰਸੀਫਿਕੇਸ਼ਨ ਦੀ ਗੱਲ ਕਰਦੇ ਹਾਂ। ਆਲੂ ਇੱਕ ਡਾਇਵਰਸੀਫਿਕੇਸ਼ਨ ਹੈ from wheat and paddy, wheat and paddy ਦੀ ਡਾਇਵਰਸੀਫਿਕੇਸ਼ਨ ਦੀ ਲੋੜ ਹੈ। ਐਫ.ਐਮ ਸਾਹਿਬ ਨੇ ਕਿਹਾ ਕਿ 20% ਡਾਇਵਰਸੀਫਿਕੇਸ਼ਨ ਘੱਟੋ-ਘੱਟ ਹੋਣੀ ਚਾਹੀਦੀ ਹੈ ਤਾਂ ਫਿਰ ਕਰਾਂਗੇ ਕਿ ਲੋੜ ਕੀ ਹੈ? ਕਰਨ ਨੂੰ ਬਹੁਤ ਕੁਝ ਹੈ। ਆਹ ਜਿਹੜੀ ਅਸੀਂ ਸਮਿੱਟ ਮੈਂ ਕਿਹਾ ਹੈ ਕਿ ਬਲਾਓ, ਇਸ ਵਿਚ ਇਸ ਦੇ ਹੱਲ ਨਿਕਲਣਗੇ।But the question is, how do we cut down on paddy? ਮਾਲਵਾ ਖੇਤਰ ਵਿਚ ਜਿੱਥੇ ਕੌਟਨ ਹੁੰਦੀ ਸੀ, ਉੱਥੇ ਅਸੀਂ ਏਨਾ ਪਾਣੀ ਇੰਨਾ ਦਿੱਤਾ ਉਹ ਝੋਨਾ ਬੀਜਣ ਲੱਗ ਪਏ।ਇਹ ਸਾਰੀਆਂ ਚੀਜ਼ਾਂ ਰੀਵਰਕ ਕਰਨ ਵਾਲੀਆਂ ਹਨ। ਉਥੇ ਸੇਮ ਆ ਗਈ।ਐਫ.ਐਮ. ਸਾਹਿਬ ਮੈਨੂੰ ਤੁਹਾਨੂੰ ਇਹ ਦੱਸ ਕੇ ਬਹੁਤ ਖੁਸ਼ੀ ਹੋਵੇਗੀ ਕਿ ਰਾਣਾ ਸ਼ੂਗਰਜ਼ ਨੇ, ਚਲੋ ਇਸ ਤੇ ਮੈਂ ਬਾਅਦ ਵਿਚ ਆਵਾਂਗਾ। ਐਗਰੀਕਲਚਰ, ਇਹ ਕੋਈ ਰਾਕੇਟ ਸਾਇੰਸ ਨਹੀਂ ਹੈ। ਇਹ ਸਿੱਧੀ ਜਿਹੀ ਗੱਲ ਹੈ ਕਿ ਜ਼ਮੀਨ ਕੀ ਹੈ? ਪਾਣੀ ਕਿਵੇਂ ਦਾ ਹੈ, ਵਾਤਾਵਰਨ ਕਿਵੇਂ ਦਾ ਹੈ, ਹਵਾ ਕਿਵੇਂ ਦਾ ਹੈ।ਇਸ ਤੇ ਪੀਏਯੂ ਸਰਚ ਕਰੇ।ਨਹੀਂ, ਇੰਨਵੈਂਟ ਕਰਨ ਦੀ ਲੋੜ ਨਹੀਂ।ਕੰਪਿਊਟਰ ਤੇ ਸਰਚ ਮਾਰੋ ਕਿ ਸਾਡੇ ਕੀ ਕੰਡੀਸ਼ਨ ਹਨ ਇਸ ਤੇ ਸਾਡੀ ਬਲਾਕ ਵਾਈਜ਼ ਸਟੱਡੀ ਹੋਣੀ ਚਾਹੀਦੀ ਹੈ।ਹਵਾ ਦੀ, ਪਾਣੀ ਦੀ, ਮਿੱਟੀ ਦੀ, ਤਾਪਮਾਨ ਦੀ ਵੀ। ਇਸ ਦੇ ਨਾਲ ਦੁਨੀਆ ਵਿਚ ਦੇਖੋ ਕਿ ਕਿੱਥੇ ਕਿੱਥੇ ਕੀ ਕੀ ਉਗਾ ਰਹੇ ਹਨ ਜਿਹੜਾ ਸਾਡੇ ਨਾਲ ਮੈਚ ਕਰਦਾ ਹੈ ਅਤੇ ਜਿਹੜਾ ਅਸੀਂ ਨਹੀਂ ਉਗਾ ਰਹੇ।

**ਰਾਣਾ ਗੁਰਜੀਤ ਸਿੰਘ** ... ਜਾਰੀ ...

ਅਤੇ ਦੁਨੀਆਂ ਦੇ ਵਿੱਚ ਕਿੱਥੇ ਕਿੱਥੇ ਕੀ ਕੀ ਐਸਾ ਉਗਾ ਰਹੇ ਹਨ ਜਿਹੜਾ ਅਸੀਂ ਨਹੀਂ ਉਗਾ ਰਹੇ। ਉਸ ਚੀਜ ਨੂੰ ਦੇਖਦੇ ਹੋਏ ਚਕੁੰਦਰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਨਿਸਟਰ ਸਾਹਿਬ ਨੂੰ, ਸਰਦਾਰ ਸੁਖਜਿੰਦਰ ਸਿੰਘ ਜੀ ਨੂੰ ਇਹ ਕਹਿਣ ਚਾਹਾਂਗਾ ਕਿ ਮੰਤਰੀ ਜੀ, ਤੁਸੀਂ ਜਾਣਦੇ ਹੋ ਅਸੀਂ ਚਕੁੰਦਰ ਬਿਜਾਉਂਦੇ ਹਾਂ। ਡਾਈਵਰਸੀਫਿਕੇਸ਼ਨ ਹੈ, 15,000 ਏਕੜ ਮੈਂ ਇਕੱਲੇ ਨੇ ਡਾਈਵਰਸੀਫਾਈ ਕਰਵਾਈ ਹੈ ਅਤੇ ਸਰਕਾਰ ਕੀ ਨਹੀਂ ਕਰ ਸਕਦੀ? ਕਿਸੇ ਸਰਕਾਰ ਦੀ ਸਪੋਰਟ ਨਹੀਂ। ਉਦੋਂ ਸਰਕਾਰ ਹੋਰ ਸੀ। ਲੇਕਿਨ ਹੁਣ ਉਹ ਕਾਮਯਾਬ ਹੈ। ਤੁਸੀਂ ਵੀ ਹਰ ਮਿੱਲ ਦੇ ਵਿੱਚ ਚਕੁੰਦਰ ਤੋਂ ਚੀਨੀ ਬਣਾਉਣ ਵਾਲੀ ਫੈਕਟਰੀ ਲਗਾਓ। ਐਫ.ਐਮ. ਸਾਹਿਬ, ਤੁਸੀਂ 20 ਪ੍ਰਤੀਸ਼ਤ ਝੋਨੇ ਵਿੱਚੋਂ ਬਾਹਰ ਕੱਢਣ ਦੀ ਗੱਲ ਕੀਤੀ ਸੀ। ਦੇਖੋ ਸਰਕਾਰ ਕਹਿ ਰਹੀ ਹੈ ਕਿ 6000 ਰੁਪਿਆ ਪ੍ਰਤੀ ਏਕੜ ਫਾਰਮਰ ਨੂੰ ਦੇਣਾ ਹੈ। ਭਾਰਤ ਸਰਕਾਰ ਤੋਂ ਇੱਕ ਪੈਕੇਜ ਮੰਗੋ ਕਿ ਜਿਹੜੇ ਸਾਡੇ ਜਿਮੀਂਦਾਰ ਝੋਨਾ ਨਹੀਂ ਬੀਜਣਗੇ, ਉਨ੍ਹਾਂ ਨੂੰ ਇੰਨੇ ਹਜ਼ਾਰ ਏਕੜ ਭਾਰਤ

ਸਰਕਾਰ ਦੇਵੇ। ਸਾਡਾ ਪਾਣੀ ਬਚੇਗਾ। ਉਨ੍ਹਾਂ ਦਾ ਹੈਡੇਕ ਬਚੇਗਾ and we will go for ਬਰਸਾਤੀ ਮੱਕੀ। ਦੇਖੋ ਅਫਸਰ ਸਾਹਿਬਾਨ ਵੀ ਬੈਠੇ ਹਨ। ਇਨ੍ਹਾਂ ਨੂੰ ਵੀ ਪਤਾ ਹੈ ਕਿ ਭਾਰਤ ਸਰਕਾਰ ਦੀ ਕੀ ਸਕੀਮ ਹੈ ਲੇਕਿਨ ਕਿਸੇ ਨੇ ਡਿਸਕਸ ਹੀ ਨਹੀਂ ਕੀਤੀ। ਅਫਸੋਸ ਹੈ ਮੈਨੂੰ। ਅਫਸੋਸ ਇਸ ਗੱਲ ਦਾ ਕਿ ਐਫ.ਐਮ. ਕਹੇ ਕਿ 20 ਪ੍ਰਤੀਸ਼ਤ ਝੋਨਾ ਘਟਾਉਣਾ ਹੈ ਅਤੇ ਇਧਰੋਂ (ਅਫਸਰਾਂ ਦੀ ਗੈਲਰੀ ਵੱਲ ਇਸ਼ਾਰਾ) ਕੋਈ ਗੱਲ ਹੀ ਨਾ ਹੋਵੇ। Why ? ਜਾਂ ਤਾਂ ਨਾਲੇਜ ਦੀ ਕਮੀ ਹੈ ਜਾਂ ਲੋੜ ਨਹੀਂ। ਦੋਹਾਂ ਵਿੱਚ ਇੱਕ ਗੱਲ ਜਰੂਰ ਹੈ। ਐਥਨਾਲ, ਇੰਨੇ ਅੱਛੇ ਰੇਟ ਗਡਕਰੀ ਨੇ ਦਿੱਤੇ ਹਨ, ਮੈਂ ਗਡਕਰੀ ਦੀ ਤਾਰੀਫ ਕਰਾਂਗਾ। ਪੰਜਾਬ ਵਿੱਚ ਰੈਵੋਲਿਊਸ਼ਨ ਆ ਜਾਵੇਗਾ। ਤੁਸੀਂ ਅਡਾਪਟ ਤਾਂ ਕਰੋ। ਗੱਲ ਤਾਂ ਅਡਾਪਟ ਕਰਨ ਦੀ ਹੈ। ਹੁਣ ਬੱਸ ਕਰਾਂ।

**ਮਾਨਯੋਗ ਸਪੀਕਰ** : ਮੈਂ ਪਾਰਟੀਆਂ ਨੂੰ ਟਾਈਮ ਦੱਸ ਦੇਵਾਂ। ਢੀਂਡਸਾ ਸਾਹਿਬ, ਨੋਟ ਕਰ ਲਿਓ। ਜ਼ਰਾ ਟਾਈਮ ਨੋਟ ਕਰ ਲਿਓ।

**ਰਾਣਾ ਗੁਰਮੀਤ ਸਿੰਘ** : ਭਾਜੀ, ਮੈਂ ਤਿੰਨ-ਚਾਰ ਮਿੰਟਾਂ ਵਿੱਚ ਮੈਂ ....

**ਮਾਨਯੋਗ ਸਪੀਕਰ** : ਰਾਣਾ ਸਾਹਿਬ, ਇੱਕ ਮਿੰਟ ਜ਼ਰਾ। ਆਮ ਤੌਰ ਤੇ ਟਾਈਮ ਨੂੰ ਲੈ ਕੇ ਰੌਲਾ ਪੈ ਜਾਂਦਾ ਹੈ।

| | |
|---|---|
| ਆਈ.ਐਨ.ਸੀ., ਮੈਂਬਰ 78, | 2.00 ਘੰਟੇ |
| ਆਮ ਆਦਮੀ ਪਾਰਟੀ | ਅੱਧਾ ਘੰਟਾ (30 ਮਿੰਟ) |
| ਐਸ.ਏ.ਡੀ. | 22 ਮਿੰਟ |
| ਬੀ.ਜੇ.ਪੀ. | 5 ਮਿੰਟ |
| ਲੋਕ ਇਨਸਾਫ ਪਾਰਟੀ | 3 ਮਿੰਟ |

ਬੋਲੋ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਇੱਕ ਮਿੰਟ ਜੀ। ਇਸ ਦੇ ਬਾਰੇ ਹੀ ਗੱਲ ਕਰਨੀ ਹੈ। ਸਪੀਕਰ ਸਾਹਿਬ, ਜਦੋਂ ਗਵਰਨਰ ਐਡਰੈਸ ਤੇ ਚਰਚਾ ਹੋਈ ਹੈ, ਸਾਨੂੰ ਤਾਂ ਤੁਸੀਂ ਕਹਿ ਦਿੱਤਾ ਕਿ ਤੁਹਾਡੇ 44 ਮਿੰਟ ਹਨ। ਮੈਨੂੰ ਲਗਦਾ ਹੈ ਸਾਡੀ ਪਾਰਟੀ ਹੈ, ਜਿਸ ਨੂੰ ਪੂਰਾ ਪੂਰਾ ਟਾਈਮ ਮਿਲਿਆ ਹੈ। ਨਹੀਂ ਤਾਂ ਤੁਸੀਂ ਦੇਖ ਲਵੋ ਇੰਡੀਅਨ ਨੈਸ਼ਨਲ ਕਾਂਗਰਸ ਨੂੰ ....

**ਮਾਨਯੋਗ ਸਪੀਕਰ** : ਇਸ ਤਰ੍ਹਾਂ ਹੁੰਦਾ ਹੈ ਜੀ ....

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਲੋਕ ਇਨਸਾਫ ਪਾਰਟੀ ਨੂੰ 15 ਮਿੰਟ ਅਤੇ ਸਾਨੂੰ, ਸਪੀਕਰ ਸਾਹਿਬ, 46 ਮਿੰਟ। ਤੁਸੀਂ ਆਪ ਹਿਸਾਬ ਲਗਾ ਲਵੋ। ਇਹ ਤਾਂ ਤੁਹਾਡੇ ਸਾਹਮਣੇ ਹੈ। ਇਹ ਤੁਹਾਡਾ ਰਿਕਾਰਡ ਹੈ, ਸਾਡਾ ਨਹੀਂ। ਲੋਕ ਇਨਸਾਫ ਪਾਰਟੀ ਨੂੰ 15 ਮਿੰਟ।

**ਮਾਨਯੋਗ ਸਪੀਕਰ** : ਬੋਲਣ ਲੱਗੇ ਕਈ ਵਾਰ ਗੱਲ ਮੁੱਕਦੀ ਮੁੱਕਦੀ ਵਾਈਂਡ ਅੱਪ ਕਰ ਦਿੰਦੇ ਹਨ, ਥੋੜ੍ਹਾ ਟਾਈਮ ਲੈ ਲੈਂਦੇ ਹਨ। ਤੁਸੀਂ ਵੀ ਲੈ ਲੈਂਦੇ ਹੋ। ਢੀਂਡਸਾ ਸਾਹਿਬ, ਤੁਸੀਂ ਵੀ ਕਈ ਵਾਰ ਲਗਾ ਦਿੰਦੇ ਹੋ, ਕੋਈ ਐਸੀ ਗੱਲ ਨਹੀਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਕਦੇ ਵਕਤ ਨਹੀਂ ਦਿੱਤਾ, ਸਾਨੂੰ ਤਾਂ ਟਾਈਮ ਹੀ ਤੁਸੀਂ ਨਹੀਂ ਦਿੰਦੇ।

**ਮਾਨਯੋਗ ਸਪੀਕਰ** : ਨਹੀਂ, ਨਹੀਂ, ਨਹੀਂ, ਐਸਾ ਨਹੀਂ, ਐਸਾ ਨਹੀਂ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਸਪੀਕਰ ਸਾਹਿਬ, ਥੈਂਕ ਯੂ ਜੀ। ਰਾਣਾ ਗੁਰਜੀਤ ਸਿੰਘ ਜੀ, ਜਿਹੜੇ ਪੰਜਾਬ ਦੀ ਬਹੁਤ ਹੀ ਸਤਿਕਾਰਯੋਗ ਸ਼ਖਸੀਅਤ ਹਨ। ਉਹ ਬਜਟ ਤੇ ਬਹੁਤ ਵਧੀਆ ਸੁਝਾਅ ਦੇ ਰਹੇ ਹਨ। ਬੜਾ ਇਨੋਵੇਟਿਵ, ਪ੍ਰੋਗਰੈਸਿਵ ਅਤੇ ਫਾਰ ਰੀਚਿੰਗ ਗੱਲਾਂ ਕਰ ਰਹੇ ਹਨ। ਇਹ ਦੁਆਬੇ ਨੂੰ ਰੀਪ੍ਰੈਜ਼ੈਂਟ ਕਰਦੇ ਹਨ। ਜਦੋਂ ਇਹ ਮਨਿਸਟਰ ਬਣੇ ਤਾਂ ਸਾਨੂੰ ਬੜੀ ਆਸ ਸੀ ਕਿ ਇਹ ਦੁਆਬੇ ਵਾਸਤੇ ਬਹੁਤ ਕੁਝ ਕਰਨਗੇ। ਜਿਹੜੀ ਗੱਲ ਇਨ੍ਹਾਂ ਨੇ ਆਖੀ ਹੈ, when he was irrigation and power minister, ਸਪੀਕਰ ਸਾਹਿਬ...

**ਮਾਨਯੋਗ ਸਪੀਕਰ** : ਛੋਟੀ ਗੱਲ ਕਰੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਬੜੀ ਅੱਛੀ ਸਕੀਮ ਲੈ ਕੇ ਆਏ ਸੀ।

**ਮਾਨਯੋਗ ਸਪੀਕਰ** : ਕਿਉਂਕਿ ਟਾਈਮ ਇਨ੍ਹਾਂ ਦਾ ਜਾਇਆ ਹੋ ਰਿਹਾ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਇੱਕ ਮਿੰਟ ਜੀ। ਸੋਲਰ ਪਾਵਰ ਪੰਪ ਸੈਟਸ .....

**ਰਾਣਾ ਗੁਰਜੀਤ ਸਿੰਘ** : ਸੋਲਰ ਪਾਵਰ ਪੈਨਲ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਜੇਕਰ ਮੋਟਰ ਚੱਲੇਗੀ ਤਾਂ ਹੀ ਪੈਨਲ ਦਾ ਫਾਇਦਾ ਹੈ। ਪਰ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਜੀ। ਨੁਕਸਾਨ ਬਹੁਤ ਹੋ ਗਿਆ ਹੈ, ਜੇਕਰ ਕਿਤੇ ਰਾਣਾ ਗੁਰਜੀਤ ਸਿੰਘ ਮਨਿਸਟਰ ਹੁੰਦੇ ਤਾਂ ਦੁਆਬੇ ਦੀ ਬੜੀ ਕਾਇਆ ਕਲਪ ਹੋ ਜਾਣੀ ਸੀ। ਸੋ, ਸਾਰੇ ਹਾਊਸ ਵਿੱਚ ਮੈਂ ਇਹ ਗੱਲ ਕਰਨੀ ਚਾਹੁੰਦਾ ਹਾਂ ਕਿ he is great person of Doaba.

**ਮਾਨਯੋਗ ਸਪੀਕਰ** : ਰਾਣਾ ਸਾਹਿਬ।

**ਰਾਣਾ ਗੁਰਜੀਤ ਸਿੰਘ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਗੁਰਪ੍ਰਤਾਪ ਸਿੰਘ ਵਡਾਲਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਯਾਰ, ਵਜ਼ੀਰ ਸਲਾਹ ਨਹੀਂ ਦੇ ਸਕਦਾ, ਹੁਣ ਸਲਾਹ ਤਾਂ ਦੇ ਰਿਹਾ ਹਾਂ। Would not you appreciate that? ਹਾਲੇ ਮੈਂ ਦੁਆਬੇ ਤੇ ਆਉਣਾ ਹੈ। ਮੈਂ ਇੱਕ ਹੋਰ ਬੇਨਤੀ ਕਰਾਂਗਾ, ਜਿਹੜਾ ਆਹ ਸਾਲ ਹੈ, ਵੈਸੇ ਤਾਂ ਜਿਸ ਬੰਦੇ ਨੇ ਡਾਈਵਰਸੀਫਿਕੇਸ਼ਨ ਕੀਤੀ ਹੈ, ਉਸ ਦੀ ਬਾਂਹ ਕਿਸੇ ਨੇ ਨਹੀਂ ਫੜ੍ਹੀ।

**ਰਾਣਾ ਗੁਰਜੀਤ ਸਿੰਘ ਜਾਰੀ:**

ਵੈਸੇ ਤਾਂ ਜਿਸ ਬੰਦੇ ਨੇ ਡਾਈਵਰਸੀਫਿਕੇਸ਼ਨ ਕੀਤੀ ਹੈ, ਉਸ ਦੀ ਬਾਂਹ ਕਿਸੇ ਨੇ ਨਹੀਂ ਫੜ੍ਹੀ, ਬੁਰਾ ਹਾਲ ਹੋਇਆ ਹੈ, ਸਰਕਾਰਾਂ ਜਿਹੜੀਆਂ ਮਰਜੀ ਹੋਣ। ਮੱਕੀ ਰੁਲਦੀ ਹੈ, ਜਦੋਂ ਜਿਮੀਂਦਾਰ ਵੇਚਦਾ ਹੈ ਤਾਂ ਮੱਕੀ

ਛੇ ਸੌ, ਸੱਤ ਸੌ, ਅੱਠ ਸੌ ਰੁਪਏ ਕੁਇੰਟਲ ਵਿਕਦੀ ਹੈ ਲੇਕਿਨ ਜਦੋਂ ਉਹੀ ਮੱਕੀ ਵਪਾਰੀ ਦੇ ਘਰ ਚਲੀ ਜਾਂਦੀ ਹੈ ਤਾਂ 1200-1500 ਰੁਪਏ ਵਿਕਦੀ ਹੈ। ਵੀਰੋ ਮੇਰਿਉ, ਇਹ ਸਾਲ ਜਿਹੜਾ ਹੈ ਇਹ ਬੜੀ ਅੱਛੀ ਬਿਗਨਿੰਗ ਕਰਨ ਦਾ ਹੈ, ਐਫ.ਐਮ.ਸਾਹਿਬ ਪਰਕਿਉਰਮੈਂਟ ਨਾ ਕਹੋ, ਟਾਈ-ਅੱਪ । ਇਸ ਵਾਰ ਤਾਂ ਅਸੀਂ ਮੱਕੀ ਬਾਰੇ ਕੰਟਰੈਕਟ ਫਾਰਮਿੰਗ ਦੀ ਗੱਲ ਕਰ ਸਕਦੇ ਹਾਂ, ਜ਼ਿਮੀਂਦਾਰ ਨੂੰ ਐਸ਼ੋਅਰ ਕਰੀਏ ਕਿ ਪੰਜਾਬ ਵਿਚ ਮੱਕੀ ਦੀ ਖਪਤ ਕਿੰਨੀ ਹੈ ਔਰ ਬਾਹਰੋਂ ਮੱਕੀ ਆਉਣ ਨਾ ਦਿਉ, ਬਾਹਰੋਂ ਮੱਕੀ ਨਾ ਆਉਣ ਦਿਉ ਜੇ ਪੰਜਾਬ ਵਿਚ ਪੈਦਾ ਰਹੀ ਹੈ ਔਰ ਟਾਈ ਅੱਪ ਕੰਟਰੈਕਟ ਫਾਰਮਿੰਗ ਕਰੋ ਔਰ ਜਿਮੀਂਦਾਰ ਨੂੰ ਮੱਕੀ ਦਾ ਪੂਰਾ ਐਮ.ਐਸ.ਪੀ.ਰੇਟ ਇੰਡਸਟਰੀਲਿਸਟ ਤੋਂ ਲੈ ਕੇ ਦਿਉ, ਉਹ ਦੇਵੇਗਾ। ਹੁਣ ਇਸ ਸਾਲ ਜ਼ਿਮੀਂਦਾਰ ਤੋਂ ਮੱਕੀ ਲਈ ਜਾਣੀ ਹੈ 700,800,900 ਰੁਪਏ ਲੇਕਿਨ ਮੱਕੀ ਵਿਕਣੀ ਹੈ 2200 ਰੁਪਏ ਕੁਇੰਟਲ, ਇਹ ਲਿਖ ਲਵੋ।

**ਅਵਾਜ਼: ਹੁਣ ਵੀ 2200 ਵਿਕ ਰਹੀ ਹੈ।**

**ਰਾਣਾ ਗੁਰਜੀਤ ਸਿੰਘ:** ਉਹ ਆਉਣ ਵਾਲੇ ਸਮੇਂ ਵਿਚ ਵੀ ਵਿਕਣੀ ਹੈ। ਇੱਕ ਮਿੰਟ । ਅੱਛਾ ਇਸੇ ਤਰ੍ਹਾਂ ਇਹ ਡਾਈਵਰਸੀਫਿਕੇਸ਼ਨ ਉਤੇ ਕੰਟਰੈਕਟ ਫਾਰਮਿੰਗ ਤੇ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ ਅਤੇ ਇਹ ਪੂਰੀ ਤਰ੍ਹਾਂ ਇੰਪਲੀਮੈਂਟ ਹੋਣੀ ਚਾਹੀਦੀ ਹੈ ਤਾਂ ਕਿਸਾਨ ਦਾ ਫਾਇਦਾ ਹੋ ਸਕਦਾ ਹੈ।

ਐਗਰੋ ਇੰਡਸਟਰੀ ਨੂੰ ਪਰਮੋਟ ਕਰਨਾ ਚਾਹੀਦਾ ਹੈ । ਕਾਗਜ਼ ਗਵਾਚ ਗਿਆ ਹੈ, ਕੋਈ ਨਹੀਂ, ਇਕ ਮਿੰਟ ਲੱਗਦਾ ਹੈ, ਲੱਭ ਗਿਆ ਹੈ। ਅੱਛਾ ਏਸੇ ਤਰ੍ਹਾਂ ਡਾਈਵਰਸੀਫਿਕੇਸ਼ਨ ਵਿਚ ਕਾਟਨ, ਵੈਜੀਟੇਬਲਜ਼, ਮੱਕੀ ਰੇਨੀ ਸੀਜ਼ਨ ਵਾਲੀ ਬੀਜਣੀ ਚਾਹੀਦੀ ਹੈ ।ਸਾਨੂੰ ਭਾਰਤ ਸਰਕਾਰ ਕਹਿੰਦੀ ਹੈ ਕਿ 6000 ਰੁਪਏ ਪ੍ਰਤੀ ਏਕੜ ਦਿਆਂਗੇ, provided we give the digital Data timely. ਉਨ੍ਹਾਂ ਨੇ ਟਾਈਮਲੀ ਵਰਡ ਦਾ ਇਸਤੇਮਾਲ ਕੀਤਾ, ਮੈਂ ਜਾਣ ਬੁੱਝ ਕੇ ਟਾਈਮਲੀ ਉਤੇ ਸਟਰੈਸ ਕਰ ਰਿਹਾ ਹਾਂ ਕਿ ਕਿਤੇ ਆਪਾਂ ਪਿਛੇ ਨਾ ਰਹਿ ਜਾਈਏ। ਸਪੀਕਰ ਸਾਹਿਬ, ਮੈਂ ਬੜੀਆਂ ਇੰਟਰਸਟਿੰਗ ਫਿਗਰਜ਼ ਤੁਹਾਡੇ ਅੱਗੇ ਲਿਆਉਣੀਆਂ ਚਾਹੁੰਦਾ ਹਾਂ, ਗੱਲ ਇਹ ਹੈ ਕਿ ਜਿਥੇ ਅੱਜ ਐਨਵਾਇਰਨਮੈਂਟ ਚੇਂਜ, ਕਲਾਈਮੇਟ ਚੇਂਜ ਦੀ ਗੱਲ ਚੱਲ ਰਹੀ ਹੈ, ਉਥੇ ਪਲਿਊਸ਼ਨ ਇੱਕ ਬੜਾ ਵੱਡਾ ਮੁੱਦਾ ਹੈ। ਸਾਡਾ ਹਰਿਆਣੇ ਨਾਲ 1.1 ਐਮ.ਏ.ਐਫ. ਪਾਣੀ ਦਾ ਰੌਲਾ ਹੈ, ਏਨਾ ਕੁ ਹੈ ਜੀ?( ਸਦਨ ਵਿਚ ਮੈਂਬਰਾਂ ਨੂੰ ਪੁੱਛਦੇ ਹੋਏ) ਲੇਕਿਨ ਲੋਕ ਚਾਹੇ ਪਿੰਡਾਂ ਜਾਂ ਸ਼ਹਿਰਾਂ ਵਿਚ ਜਿਹੜਾ ਪਾਣੀ ਯੂਜ਼ ਕਰਦੇ ਹਨ, ਪਿੰਡਾਂ ਵਾਲਾ ਪਾਣੀ ਛੱਪੜ ਵਿਚ ਸੁੱਟਦੇ ਹਾਂ, ਸ਼ਹਿਰਾਂ ਵਾਲਾ ਪਾਣੀ ਨਦੀਆਂ ਜਾਂ ਡਰੇਨਾਂ ਵਿਚ ਸੁੱਟਿਆ ਜਾਂਦਾ ਹੈ, ਇਹ 4 ਐਮ.ਏ.ਐਫ. ਦੇ ਕਰੀਬ ਹੈ, ਸ਼ਾਇਦ ਇਸ ਨਾਲੋਂ ਵੀ ਵੱਧ ਹੋਵੇ। ਜਿਥੇ ਇਹ ਪਾਣੀ ਵੇਸਟ ਜਾ ਰਿਹਾ ਹੈ, ਛੱਪੜਾਂ ਦਾ ਪਾਣੀ ਬੈਕ ਮਾਰ ਰਿਹਾ ਹੈ, ਗਲੀਆਂ ਵਿਚ ਰੁਲਦਾ ਫਿਰਦਾ ਹੈ, ਲੋਕ ਗੰਦਗੀ ਵਿਚ ਰਹਿ ਰਹੇ ਹਨ, ਉਥੇ ਸਾਡਾ ਜਿਹੜਾ ਗਰਾਊਂਡ

ਵਾਟਰ ਹੈ, ਹੇਠਾਂ ਵਾਲਾ ਪਾਣੀ ਹੈ, ਉਹ ਵੀ ਪਲਿਊਟ ਹੋ ਰਿਹਾ ਹੈ, ਇਹ ਗੰਦਾ ਪਾਣੀ ਥੱਲੇ ਨੂੰ ਸ਼ੀਪ ਕਰ ਰਿਹਾ ਹੈ,ਇਸ ਨੂੰ ਅੱਜ ਰੋਕਣ ਦੀ ਲੋੜ ਹੈ । ਵੇਖੋ, ਭਾਰਤ ਸਰਕਾਰ ਦੀ ਹਰ ਖੇਤ ਮੇਂ ਪਾਣੀ, ਪ੍ਰਧਾਨ ਮੰਤਰੀ ਸਿੰਚਾਈ ਵਿਕਾਸ ਯੋਜਨਾ ਤਹਿਤ ਕਰੀਬ ਕਰੀਬ 5500-6000 ਕਰੋੜ ਰੁਪਿਆ ਸਾਨੂੰ ਉਨ੍ਹਾਂ ਨੇ ਮੰਨਿਆ ਹੈ ਜਿਸ ਵਿਚ 60:40 ਦੀ ਰੇਸ਼ੋ ਨਾਲ ਉਹ ਵੰਡਿਆ ਜਾਣਾ ਹੈ, 60 ਪੈਸੇ ਉਨ੍ਹਾਂ ਨੇ ਦੇਣੇ ਹਨ ਅਤੇ 40 ਪੈਸੇ ਵੀ ਸਾਨੂੰ ਨਬਾਰਡ ਨੇ ਦੇਣੇ ਹਨ । ਹੁਣ ਅਗਰ ਛੱਪੜ ਸਾਫ ਕੀਤੇ ਜਾਣ, ਛੱਪੜ ਸਾਫ ਕਰਕੇ, ਛੱਪੜ ਤੋਂ ਪਾਈਪ ਕਮਾਂਡ ਏਰੀਆ ਬਣਾ ਕੇ ਜਿੰਨੀ ਉਸ ਦੀ ਕਪੈਸਿਟੀ ਹੈ , ਜੇ ਪਾਈਪ ਪਾ ਕੇ ਖੇਤਾਂ ਨੂੰ ਲੈ ਕੇ ਜਾਵਾਂਗੇ ਤਾਂ ਸਾਨੂੰ ਭਾਰਤ ਸਰਕਾਰ ਨੇ ਇਸ ਵਾਸਤੇ ਪਾਈਪ ਫਰੀ ਦੇਣੇ ਹਨ। ਇਹ ਛੱਪੜਾਂ ਦਾ ਪਾਣੀ ਸਿੰਚਾਈ ਲਈ ਇਸਤੇਮਾਲ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਜਿਹੜਾ ਸ਼ਹਿਰ ਦਾ ਪਾਣੀ ਹੈ, ਅੱਜ ਸਾਰੇ ਜਗ੍ਹਾ ਤਰਾਹ ਤਰਾਹ ਹੋ ਰਹੀ ਹੈ, ਅਸੀਂ ਸਾਫ ਪਾਣੀ ਵਿਚ ਗੰਦਾ ਪਾਣੀ ਪਾ ਕੇ, ਫਿਰ ਸਾਫ ਪਾਣੀ ਨੂੰ ਬਠਿੰਡੇ ਜਾ ਕੇ ਆਰ.ਓ. ਲਗਾਉਂਦੇ ਹਨ, ਲੋੜ ਹੈ ਕਿ ਜੇ ਅਸੀਂ ਪਾਣੀ ਗੰਦਾ ਹੀ ਨਹੀਂ ਕਰਾਂਗੇ ਤਾਂ ਆਰ.ਓ. ਦੀ ਕੀ ਲੋੜ ਹੈ? ਸੋ, ਸਮੱਸਿਆਵਾਂ ਬੜੀਆਂ ਹਨ, ਸਾਨੂੰ ਜਿਹੜਾ ਸ਼ਹਿਰਾਂ ਦਾ ਗੰਦਾ ਪਾਣੀ ਹੈ, ਮਿਉਂਸਿਪਲ ਵੇਸਟ ਉਸ ਦਾ ਰਿਜ਼ਰਵਾਈਰ ਬਣਾ ਕੇ ਕਮਾਂਡ ਏਰੀਆ ਬਣਾ ਕੇ ਖੇਤਾਂ ਨੂੰ ਉਹ ਪਾਣੀ ਦੇਣਾ ਚਾਹੀਦਾ ਹੈ । ਪਿੰਡਾਂ ਦੀ ਗੱਲ ਕਰਦੇ ਹਾਂ ਤਾਂ ਅੱਜ ਪਿੰਡਾਂ ਵਿੱਚ ਸਾਰਿਆਂ ਨਾਲੋਂ ਵੱਡੀ ਸਮੱਸਿਆ ਕੀ ਹੈ ਕਿ ਪੀਣ ਵਾਲੇ ਪਾਣੀ ਦੇ ਬਿਜਲੀ ਦੇ ਬਿੱਲ, ਕੱਲ੍ਹ ਵੀ ਡਿਸਕਸ ਹੋਇਆ ਹੈ, ਪਰਸੋਂ ਵੀ ਹੋਇਆ ਹੈ, ਲੋਕ ਤਰਾਹ ਤਰਾਹ ਕਰ ਰਹੇ ਹਨ । ਇੱਕ ਸੋਲਰ ਪੈਨਲ ਏਡਾ ਵੱਡਾ ਲਗਾਉ ਜਿਹੜਾ ਬਿਜਲੀ ਦਾ ਉਤਪਾਦਨ ਕਰੇ ਉਹ ਸੋਲਰ ਪੈਨਲ ਜਦੋਂ ਅਸੀਂ ..

ਰਾਣਾ ਗੁਰਜੀਤ ਸਿੰਘ (ਜਾਰੀ)

ਜਦੋਂ ਅਸੀਂ ਛੱਪੜ ਵਿਚੋਂ ਇਰੀਗੇਸ਼ਨ ਲਈ ਪਾਣੀ ਕੱਢਣਾ ਹੈ, ਇਹ ਉਦੋਂ ਵੀ ਚੱਲੇ। ਐਫ.ਐਮ. ਸਾਹਿਬ, ਉਹ ਸੋਲਰ ਪੈਨਲ ਸਾਡੀ ਪਿੰਡ ਦੀ ਮੋਟਰ ਚਲਾਵੇ ਪਰੰਤੂ ਸਬਸੇਡਾਈਜ਼ਡ ਰੇਟ ਤੇ ਸਾਨੂੰ ਲੋਕਾਂ ਨੂੰ ਇਹ ਪਾਣੀ ਦੇਣਾ ਚਾਹੀਦਾ ਹੈ।

**ਮਾਨਯੋਗ ਸਪੀਕਰ** : ਰਾਣਾ ਸਾਹਿਬ, ਕਨਕਲੂਡ ਕਰੋ।

**ਰਾਣਾ ਗੁਰਜੀਤ ਸਿੰਘ** : ਮੈਂ ਵਾਈਂਡ ਅੱਪ ਕਰਨ ਲੱਗਿਆ ਹਾਂ। ਸਿਰਫ ਪੰਜ ਮਿੰਟ ਦੇ ਦਿਓ।

**ਮਾਨਯੋਗ ਸਪੀਕਰ** : ਤੁਹਾਡੇ 32 ਮਿੰਟ ਹੋ ਗਏ ਹਨ।...ਮੈਂ ਵੈਸੇ ਦੱਸ ਰਿਹਾ ਹਾਂ ਕਿ 32 ਮਿੰਟ ਹੋ ਗਏ ਹਨ।

**ਰਾਣਾ ਗੁਰਜੀਤ ਸਿੰਘ** : ਤੁਸੀਂ ਮੈਨੂੰ 15 ਮਿੰਟ ਦਿਵਾ ਦਿਓ। ਛੱਪੜ ਸਾਫ ਕਰਨ ਲਈ ਪੈਸਾ ਇਹ ਦੇ ਦੇਣ। ਸੋਲਰ ਪੈਨਲ ਲਈ ਮੈਂ ਤੁਹਾਡੇ ਤੋਂ ਪੈਸਾ ਨਹੀਂ ਮੰਗਦਾ, ਉੱਠ ਕੇ ਹਾਂ ਕਰ ਦੇਣਾ। ਸੁੱਖੀ

ਸਾਹਿਬ...(ਸਹਿਕਾਰਤਾ ਤੇ ਜੇਲ੍ਹਾਂ ਮੰਤਰੀ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) ਇਨ੍ਹਾਂ ਤੋਂ ਪੈਸੇ ਨਹੀਂ ਲੈਣੇ, ਪੈਸੇ ਮੈਂ ਆਪ ਲਿਆਵਾਂਗਾ। ਇਹ ਮੈਨੂੰ ਆਉਂਦਾ ਹੈ ਕਿ ਕਿਵੇਂ ਲਿਆਉਣੇ ਹਨ ਅਤੇ ਕਿੱਥੋਂ ਲਿਆਉਣੇ ਹਨ, no problem. ਇਨ੍ਹਾਂ ਨੇ ਆ ਕੇ ਬਿਆਨ ਛੱਡਿਆ ਕਿ VSI (Vasant Dada Sugar Research Institute) ਇੰਸਟੀਚਿਊਟ ਪੰਜਾਬ ਵਿੱਚ ਬਣਾਵਾਂਗਾ। ਬਿਲਕੁਲ ਬਣਾਉਣਾ ਚਾਹੀਦਾ ਹੈ, ਇਹ ਸੋਚ ਅੱਛੀ ਹੈ। ਕੋਆਪਰੇਟਿਵ ਮਿਲਾਂ ਨੂੰ ਜਿੰਨੇ ਪੈਸੇ ਕਹੋਗੇ, ਅਸੀਂ ਦਿਆਂਗੇ।....ਪ੍ਰਾਈਵੇਟ ਤੋਂ ਅਸੀਂ ਦਿਵਾਵਾਂਗੇ। ਅੱਜ ਗੰਨਾ ਅਜਿਹੀ ਕਰੋਪ ਹੈ, ਜਿਸ ਦਾ ਜ਼ਿੰਮੀਦਾਰ ਖੁਦਕੁਸ਼ੀ ਨਹੀਂ ਕਰਦਾ, ਹਾਲਾਤ ਇਹ ਹਨ ਕਿ ਆਲੂਆਂ ਵਾਲੇ ਵੀ ਖੁਦਕੁਸ਼ੀ ਲਈ ਤਿਆਰ ਹਨ।

**ਸਹਿਕਾਰਤਾ, ਜੇਲ੍ਹਾਂ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ)** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, ਕਲਾਨੌਰ ਵਿਖੇ ਅਸੀਂ 100 ਏਕੜ ਪੰਚਾਇਤੀ ਲੈਂਡ ਉਨ੍ਹਾਂ ਨੂੰ ਦੇ ਕੇ ਇਹ ਜਲਦੀ ਹੀ ਸਟਾਰਟ ਕਰ ਰਹੇ ਹਾਂ।

**ਰਾਣਾ ਗੁਰਜੀਤ ਸਿੰਘ** : ਐਫ.ਐਮ. ਸਾਹਿਬ, ਗੰਦੇ ਪਾਣੀ ਦਾ ਹੱਲ ਹੋ ਸਕਦਾ ਹੈ, provided the…ਜੇ ਮੈਂ ਪੜ੍ਹ ਕੇ ਸੁਣਾਉਣ ਲੱਗਿਆ ਤਾਂ ਸਮਾਂ ਬਹੁਤ ਹੋ ਜਾਣਾ ਹੈ। ਇਕ ਗੱਲ ਮੈਂ ਹੋਰ ਕਰਨੀ ਚਾਹੁੰਦਾ ਹਾਂ। ਸਾਲ 2015-16 ਵਿੱਚ ਸਾਨੂੰ 60 ਕਰੋੜ ਰੁਪਿਆ ਭਾਰਤ ਸਰਕਾਰ ਨੇ ਦਿੱਤਾ। ਇਹ ਰੀਚਾਰਜਿੰਗ ਦੀ ਸਕੀਮ ਸੀ। ਸਪੀਕਰ ਸਾਹਿਬ, through you, ਮੈਂ ਐਫ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਸ ਵਿਚੋਂ 25 ਕਰੋੜ ਰੁਪਿਆ ਖਰਚ ਦਿੱਤਾ, UC ਚਲੀ ਗਈ, ਇੰਨੇ ਸਾਲ ਹੋ ਗਏ ਪਰ 35 ਕਰੋੜ ਦੀ UC ਨਹੀਂ ਦਿੱਤੀ। ਪੰਜ ਸਾਲਾਂ ਵਿੱਚ ਸਕੀਮ ਪੂਰੀ ਹੋਣੀ ਚਾਹੀਦੀ ਹੈ ਪਰ ਨਾ ਪਹਿਲੀ ਸਰਕਾਰ ਨੇ ਕੀਤੀ ਅਤੇ ਨਾ ਸਾਡੀ ਸਰਕਾਰ ਨੇ ਕੀਤੀ। ਅੱਜ ਤੱਕ ਅਸੀਂ ਇਸ 9,000 ਕਰੋੜ ਵਿਚੋਂ ਘੱਟੋ ਘੱਟ ਅੱਧਾ ਪੈਸਾ ਸਾਢੇ ਚਾਰ ਹਜ਼ਾਰ ਕਰੋੜ ਰੁਪਿਆ ਲਿਆਂਦਾ ਹੁੰਦਾ ਅਤੇ ਇਹ ਜਿਹੜੀਆਂ ਮੈਂ ਗੱਲਾਂ ਕਰਦਾ ਹਾਂ ਇਹ ਸਾਰੀਆਂ ਇੰਪਲੀਮੈਂਟ ਹੋਈਆਂ ਹੁੰਦੀਆਂ। ਹੁਣ ਕਸੂਰ ਸਾਡਾ, ਮੰਤਰੀਆਂ ਜਾਂ ਅਫਸਰਾਂ ਦਾ ਕੱਢੋ। ਅੱਧੇ ਤਾਂ ਮੰਤਰੀਆਂ ਨੂੰ ਦਸਦੇ ਹੀ ਨਹੀਂ ਕੀ ਸਕੀਮ ਕੀ ਹੈ? ਮੈਂ ਉਨ੍ਹਾਂ ਵਿਚੋਂ ਇਕ ਹਾਂ, ਇਹ ਮੈਂ ਆਪ ਫਰੋਲਿਆ ਸੀ। ਆਪਾਂ ਵਾਪਸ ਗੱਲ ਤੇ ਆਈਏ। ਜਦੋਂ ਸਾਲ 2012 ਵਿੱਚ ਮੈਂ ਐਮ.ਐਲ.ਏ. ਬਣਿਆ, ਉਦੋਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਬਿਸਤ ਦੁਆਬ ਤੇ ਬਹੁਤ ਬੋਲਦੇ ਹੁੰਦੇ ਸੀ। ਉਦੋਂ ਕਈ ਵਾਰ ਮੈਨੂੰ ਚੰਗੇ ਵੀ ਨਹੀਂ ਲਗਦੇ ਹੁੰਦੇ ਸੀ ਕਿ ਸਾਡਾ ਪੁਆਇੰਟ ਇਹ ਰੇਜ਼ ਕਰਦੇ ਹਨ ਲੇਕਿਨ ਉਨ੍ਹਾਂ ਦਾ ਬਰਾਬਰ ਦਾ ਰਾਈਟ ਹੈ। ਮੈਂ ਇਸ ਦੀ ਛਾਣਬੀਣ ਕਰਦਾ ਰਿਹਾ ਤਾਂ ਪਤਾ ਲੱਗਿਆ ਕਿ ਜਿਹੜਾ ਸਾਡਾ ਪਾਣੀ ਹੈ..ਸਪੀਕਰ ਸਾਹਿਬ, ਜੇ ਕਹੋ ਤਾਂ ਐਫ.ਐਮ. ਸਾਹਿਬ ਨੂੰ ਚਿੱਠੀ ਦੇ ਦੇਵਾਂ।

**ਮਾਨਯੋਗ ਸਪੀਕਰ** : ਦੇ ਦਿਓ।

**ਰਾਣਾ ਗੁਰਜੀਤ ਸਿੰਘ** : ਮੇਰੇ ਮਨ ਵਿੱਚ ਆਇਆ ਕਿ ਦੁਆਬੇ ਵਿੱਚ ਪੀਣ ਵਾਲੇ ਪਾਣੀ ਦੀ ਬੜੀ ਮੰਦੀ ਹਾਲਤ ਹੈ। Mihir Shah ਦਾ ਆਰਟੀਕਲ ਪੜ੍ਹ ਕੇ I approached Mr. Sharad Pawar, ਉਨ੍ਹਾਂ ਨੂੰ ਲਿਖਿਆ। ਉਸ ਤੋਂ ਬਾਅਦ ਮੈਂ ਪਵਨ ਬਾਂਸਲ ਜੀ ਨੂੰ ਮਿਲ ਕੇ ਨੈਸ਼ਨਲ ਇੰਸਟੀਚਿਊਟ ਆਫ ਹਾਈਡ੍ਰੋਲੋਜੀ ਨੂੰ ਅਪਰੋਚ ਕੀਤਾ। ਉਹ ਕਹਿੰਦੇ, go to the water resources minister. ਇਹ ਵਰਲਡ ਬੈਂਕ ਦਾ ਲਾਈਨਿੰਗ ਦਾ ਪ੍ਰਾਜੈਕਟ ਸੀ। ਉਨ੍ਹਾਂ ਨੇ ਸਟੱਡੀ ਕੰਡਕਟ ਕੀਤੀ। ਪੀਣ ਵਾਲੇ ਪਾਣੀ ਦੀ ਗੱਲ ਮੈਂ ਬਿਸਤ ਦੁਆਬ ਤੋਂ ਇਹ ਕੈਨਾਲ ਡਰਿੰਕਿੰਗ ਵਾਟਰ ਚਾਲੂ ਕੀਤੀ ਸੀ, ਅਕਾਲੀ ਦਲ ਦਾ ਰਾਜ ਸੀ, ਉਹ ਇਹ ਪ੍ਰੋਜੈਕਟ ਅੰਮ੍ਰਿਤਸਰ ਲੈ ਗਏ। ਉਥੋਂ ਹੁਣ ਲੁਧਿਆਣੇ ਵੀ ਆ ਰਿਹਾ ਹੈ, ਪਟਿਆਲਾ ਵੀ ਆ ਰਿਹਾ ਹੈ ਪਰ Jalandhar is under consideration. ਇਸ ਨੂੰ ਇਸ ਸਟੱਡੀ ਵਿੱਚ ਪਾਓ। 200 ਕਰੋੜ ਦੀ ਰਾਸ਼ੀ ਇਸ ਸਟੱਡੀ ਲਈ ਇਮੀਜੀਏਟ ਲੋੜ ਹੈ ਪਰ ਇਸ ਵਿੱਚ ਸਾਡਾ ਜਲੰਧਰ ਦਾ ਵੀ ਪੈਣਾ ਚਾਹੀਦਾ ਹੈ। ਕਪੂਰਥਲਾ ਬਾਕੀ ਹੈ, ਬਾਕੀ 22 ਸ਼ਹਿਰਾਂ ਦਾ ਵੀ ਹੈ। ਐਫ.ਐਮ. ਸਾਹਿਬ, ਇਸ ਨੂੰ ਗੌਰ ਨਾਲ ਪੜ੍ਹਿਓ। You will understand what I am saying.

Mr. Speaker : Thank you.

**ਰਾਣਾ ਗੁਰਜੀਤ ਸਿੰਘ** : ਸਪੀਕਰ ਸਾਹਿਬ, ਅਖੀਰ ਵਿੱਚ ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ। ਮੈਂ ਤੁਹਾਡਾ ਦਸ਼ਮੇਸ਼ ਕਨਾਲ ਦਾ ਮਸਲਾ ਚੁੱਕਿਆ ਹੈ।(ਮਾਨਯੋਗ ਸਪੀਕਰ ਵਲੋਂ ਹਾਸਾ) ਉਸ ਤੋਂ ਅੱਗੇ ਮੈਂ ਆਪਣੀਆਂ ਬਾਕੀ ਗਿਲੇ ਵਾਲੀਆਂ ਗੱਲਾਂ ਨਹੀਂ ਕਰਨੀਆਂ ਲੇਕਿਨ ਮੈਂ ਇੰਨਾ ਜ਼ਰੂਰ ਕਹਾਂਗਾ ਕਿ ਤੁਹਾਡਾ ਧੰਨਵਾਦ। ਮੈਂ ਇਸ ਹਾਊਸ ਵਿੱਚ ਇੰਨਾ ਕੁ ਕਹਿਣਾ ਚਾਹਾਂਗਾ ਕਿ ਦੁਆਬੇ ਨਾਲ ਵਿਤਕਰਾ ਹੋ ਰਿਹਾ ਹੈ। ਸਾਡੀ ਅਬਾਦੀ 19% ਹੈ, ਸਾਡੀ ਜ਼ਮੀਨ 19% ਹੈ, ਤੁਸੀਂ ਸਾਨੂੰ ਸਾਡਾ ਜਿੰਨਾ ਪਾਣੀ ਦਾ ਹੱਕ ਹੈ, ਉਹ ਦਿਓ। ਹਾਊਸ ਕਮੇਟੀ ਨੂੰ ਇਹ ਮਾਮਲਾ ਵੀ ਦਿਓ, ਉਹ ਸਟੱਡੀ ਕਰੇ ਕਿ ਮਾਲਵੇ ਨੂੰ ਧਰਤੀ ਦੇ ਹਿਸਾਬ ਨਾਲ ਕਿੰਨਾ ਪਾਣੀ ਮਿਲਣਾ ਚਾਹੀਦਾ ਹੈ....

ਰਾਣਾ ਗੁਰਜੀਤ ਸਿੰਘ ਜਾਰੀ....

ਉਹ ਕਮੇਟੀ ਸਟੱਡੀ ਕਰੇ ਕਿ ਧਰਤੀ ਦੇ ਹਿਸਾਬ ਨਾਲ ਮਾਲਵੇ ਨੂੰ ਕਿੰਨਾ ਪਾਣੀ ਮਿਲਣਾ ਚਾਹੀਦਾ ਹੈ, ਮਾਝੇ ਨੂੰ ਕਿੰਨਾ ਮਿਲਣਾ ਚਾਹੀਦਾ ਹੈ ਅਤੇ ਦੁਆਬੇ ਨੂੰ ਕਿੰਨਾ ਮਿਲਣਾ ਚਾਹੀਦਾ ਹੈ। ਜੇ ਮੁੱਖ ਮੰਤਰੀ ਸਾਹਿਬ ਅੱਜ ਇੱਥੇ ਹੁੰਦੇ ਤਾਂ ਮੈਂ ਜ਼ਰੂਰ ਉਨ੍ਹਾਂ ਨਾਲ ਗੱਲ ਕਰਦਾ। ਲੇਕਿਨ ਐਫ.ਐਮ. ਸਾਹਿਬ ਅਤੇ ਸੰਸਦੀ ਮਾਮਲੇ ਮੰਤਰੀ ਸਾਹਿਬ ਇੱਥੇ ਬੈਠੇ ਹਨ, ਮੈਂ ਤੁਹਾਡੇ ਵਿੱਚ ਲਿਆਉਂਦਾ ਹਾਂ ਅਤੇ ਮੈਂ ਚਾਹਵਾਗਾਂ ਕਿ ਪੂਰੇ ਪੰਜਾਬ ਦਾ ਏਰੀਆ and distribution of water should be re-looked into by the Vidhan Sabha Committee. Thank you very much. (Thumping)

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਕੋਟਕਪੂਰਾ) :** ਸਪੀਕਰ ਸਾਹਿਬ, ਧੰਨਵਾਦ ਜੀ। ਸਾਡੇ ਬਹੁਤ ਹੀ ਕਾਬਲ-ਏ-ਇਤਬਾਰ ਜਿਹੜੇ ਲਗਦੇ ਹਨ, ਮੈਂ ਵੀ ਥੋੜ੍ਹਾ ਥੋੜ੍ਹਾ ਉਰਦੂ ਸਿੱਖ ਲਿਆ ਹੈ। (ਹਾਸਾ)

**ਮਾਨਯੋਗ ਸਪੀਕਰ:** ਇਹਤਰਾਮ ਹੁੰਦਾ ਹੈ ਵੈਸੇ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਮੈਂ ਇਤਬਾਰ ਇਸ ਕਰਕੇ ਕਿਹਾ ਹੈ ਕਿਉਂਕਿ ਅਸੀਂ ਇਨ੍ਹਾਂ ਤੇ ਇਤਬਾਰ ਕਰਨਾ ਚਾਹੁੰਦੇ ਹਾਂ ਕਿ ਜਿਹੜੀਆਂ ਗੱਲਾਂ ਇਹ ਕਹਿੰਦੇ ਹਨ, ਪੂਰੀਆਂ ਕਰਨਗੇ। ਇਹ ਬੜੀ ਮਿਹਨਤ ਕਰਕੇ ਇੱਕ ਬਜਟ ਡਾਕੂਮੈਂਟ ਲੈ ਕੇ ਆਏ ਹਨ। ਹਾਊਸ ਚੱਲਣ ਤੋਂ ਪਹਿਲਾਂ ਹੋਈ ਬੜੀ ਅੱਛੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਦਵਿੰਦਰ ਸ਼ਰਮਾ ਜੀ ਨੇ ਟਵੀਟ ਕੀਤਾ, ਮੈਂ ਜਦੋਂ ਬਾਹਰ ਬੈਠਾ ਸੀ ਤਾਂ ਮੈਂ ਦੇਖਿਆ ਕਿ ਬਰਖਾ ਦੱਤਾ ਨੂੰ ਜਿਹੜੀਆਂ ਧਮਕੀਆਂ ਮਿਲ ਰਹੀਆਂ ਸੀ, ਉਸ ਦਾ ਕੌਗਨੀਜੈਂਸ ਸਾਡੇ ਆਨਰੇਬਲ ਸੀ.ਐਮ. ਸਾਹਿਬ ਨੇ ਲਿਆ ਅਤੇ ਡੀ.ਜੀ.ਪੀ. ਨੂੰ ਉਹ ਫਾਰਵਰਡ ਕਰ ਦਿੱਤਾ । ਜੇ ਇਸ ਤਰ੍ਹਾਂ ਦੀ ਰਿਸਪਾਂਸੇਬਲ ਐਡਮਨਿਸਟ੍ਰੇਸ਼ਨ ਹੋ ਜਾਵੇ, ਫਿਰ ਤਾਂ ਪੰਜਾਬ ਸਵਰਗ ਬਣ ਜਾਵੇਗਾ ਅਤੇ ਸਾਡੇ ਬੱਚੇ ਫਿਰ ਬਾਹਰਲੇ ਦੇਸ਼ਾਂ ਵਿੱਚ ਨਹੀਂ ਜਾਣਗੇ। ਮੈਂ ਇਸ ਵਾਸਤੇ ਵਧਾਈ ਦਿੰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਨੱਥਾ ਸਿੰਘ ਜਿਹੜਾ ਕਿਸੇ ਪਿੰਡ ਦਾਨੇ ਰੁਮਾਣੇ ਵਿੱਚ ਬੈਠਾ ਹੈ, ਉਸ ਦੀ ਟਵੀਟ ਤੇ ਵੀ ਇਸੇ ਤਰ੍ਹਾਂ ਰਿਸਪਾਂਸ ਹੋਣ ਲੱਗ ਪਵੇ।

ਹੁਣ ਮੈਂ ਬਜਟ ਦੀ ਗੱਲ ਕਰਦਾ ਹਾਂ। ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਕੋਸ਼ਿਸ਼ਾਂ ਤਾਂ ਬਹੁਤ ਹੋ ਰਹੀਆਂ ਹਨ, ਜਿਸ ਤਰ੍ਹਾਂ ਰਾਣਾ ਜੀ ਨੇ ਤਕਰੀਰ ਕੀਤੀ ਹੈ, ਮੇਰਾ ਦਿਲ ਕਰਦਾ ਸੀ ਕਿ ਮੈਂ ਆਪਣਾ ਟਾਈਮ ਉਨ੍ਹਾਂ ਨੂੰ ਦੇ ਦੇਵਾਂ। ਕਿਉਂਕਿ ਉਨ੍ਹਾਂ ਦੀਆਂ ਪੰਜਾਬ ਨਾਲ ਸਬੰਧਤ ਗੱਲਾਂ ਸੀ। ਹਾਲਾਤ ਇਹ ਹੋਏ ਪਏ ਹਨ, ਪਤਾ ਨਹੀਂ ਕਿਸ ਦੇ ਵੱਲੋਂ ਹੋਏ ਹਨ, ਮੈਨੂੰ ਲਗਦਾ ਹੈ ਕਿ ਸਰਦਾਰ ਮਨਪ੍ਰੀਤ ਸਿੰਘ ਜੀ ਵੱਲੋਂ ਤਾਂ ਇਹ ਨਹੀਂ ਹੋਇਆ ਹੋਣਾ, ਕਿਉਂਕਿ ਬਜਟ ਡਾਕੂਮੈਂਟ ਬੜਾ ਸੋਹਣਾ ਹੁੰਦਾ ਹੈ ਪਰ ਰਿਜ਼ਲਟ ਉਹ ਨਹੀਂ ਨਿਕਲਦਾ। ਪਿਛਲੇ ਬਜਟ ਡਾਕੂਮੈਂਟ ਵਿੱਚ ਕਿਹਾ ਗਿਆ, ਕਿਉਂਕਿ ਪੰਜਾਬ ਵਿੱਚ ਅੱਜ ਸਭ ਤੋਂ ਵੱਡੀ ਸਮੱਸਿਆ ਐਗਜਿਸਟੈਂਸ ਦੀ ਹੈ। ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਨੇ ਜਿਹੜਾ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਆਉਣ ਵਾਲੇ 20 ਸਾਲਾਂ ਵਿੱਚ ਪੰਜਾਬ ਮਾਰੂਥਲ ਬਣ ਜਾਵੇਗਾ, ਇਹ ਸੱਚੀ ਗੱਲ ਹੈ। ਪੰਜਾਬ, ਪੰਜਾਬ ਨਹੀਂ ਰਹੇਗਾ ਔਰ ਉਸ ਦੇ ਕਸੂਰਵਾਰ.....(ਵਿਘਨ) (ਰੂਲਿੰਗ ਬੈਂਚਿੰਜ ਵੱਲ ਇਸ਼ਾਰਾ) ਹੱਸ ਲਉ ਮਿੱਤਰੋ, ਇਹ ਹਾਸਾ ਥੋੜ੍ਹੀ ਦੇਰ ਹੀ ਹੈ, ਕਿਸੇ ਕੋਲ ਨਹੀਂ ਰਹਿਣਾ ....

**ਸਰਦਾਰ ਅਮਰਿੰਦਰ ਸਿੰਘ ਰਾਜਾ ਵੜਿੰਗ (ਬੈਠੇ-ਬੈਠੇ):** ਇੱਥੇ ਦੇਸ਼ਭਗਤ ਇਕੱਲੇ ਤੁਸੀਂ ਹੀ ਹੋ? ਸੀ.ਐਮ. ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ....ਤੁਸੀਂ ਹੱਸਣ ਬਾਰੇ ਕਹਿ ਰਹੇ ਹੋ ...

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਨਹੀਂ, ਹੱਸ ਲਓ ਜੀ। ਕੋਈ ਗੱਲ ਨਹੀਂ । ਅੱਛੀ ਗੱਲ ਹੈ। ਹੱਸਣਾ ਚਾਹੀਦਾ ਹੈ, ਇਹ ਵੀ ਬੜੇ ਵੱਡੇ ਦਿਲ ਦੀ ਗੱਲ ਹੈ ਕਿ ਜਦੋਂ ਅੱਗੇ ਖਤਰਾ ਹੋਵੇ ਅਤੇ ਬੰਦਾ ਹੱਸ ਲਵੇ ਤਾਂ ਇਸ ਦਾ ਮਤਲਬ ਹੈ ਕਿ ਸਾਡੇ ਭਰਾ ਤਕੜੇ ਹੌਸਲੇ ਵਾਲੇ ਹਨ। ਅੱਛੀ ਗੱਲ ਹੈ, ਮਾੜੀ ਗੱਲ ਨਹੀਂ ਹੈ।

**ਡਾਕਟਰ ਸੁਰਿੰਦਰ ਕੁਮਾਰ ਡਾਵਰ (ਬੈਠੇ-ਬੈਠੇ):** ਕੋਈ ਚੰਗੀ ਗੱਲ ਕਰ ਲਵੋ। (ਵਿਘਨ)

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਡਾਵਰ ਸਾਹਿਬ, ਧੰਨਵਾਦ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਾਵਰ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਪਿਛਲੇ ਵਾਰੀ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਵਲੋਂ ਬੜਾ ਵਧੀਆ ਪ੍ਰੋਵੀਜ਼ਨ ਲਿਆਂਦਾ ਗਿਆ ਸੀ ਕਿ ਪੰਜਾਬ ਨੂੰ ਜੇ ਬਚਾਉਣਾ ਹੈ, ਕਿਉਂਕਿ ਪੰਜਾਬ ਵਿੱਚ ਖੇਤੀਬਾੜੀ ਜ਼ਿਆਦਾ ਹੁੰਦੀ ਹੈ, ਤਾਂ ਇਸ ਨੂੰ ਕਣਕ ਝੋਨੇ ਦੇ ਫਸਲੀ ਚੱਕਰ ਵਿਚੋਂ ਕੱਢਣਾ ਪਵੇਗਾ। ਇਨ੍ਹਾਂ ਦੀ ਬੜੀ ਵਧੀਆ ਸੋਚ ਸੀ। ਇਨ੍ਹਾਂ ਨੇ 7,000 ਕੁ ਕਿਸਾਨਾਂ ਨੂੰ ਆਰਗੈਨਿਕ ਫਾਰਮਿੰਗ ਜਾਂ ਜਿਹੜੀਆਂ ਵੱਧ ਪਾਣੀ ਕੰਜਿਊਮ ਕਰਨ ਵਾਲੀਆਂ ਕਰਾਪਸ ਹਨ, ਉਨ੍ਹਾਂ ਤੋਂ ਪਾਸੇ ਲਿਆ ਕਿ ਤਕਰੀਬਨ 10,000 ਏਕੜ ਵਿੱਚ, ਸਪੀਕਰ ਸਾਹਿਬ, ਜੇ ਕਿਤੇ ਮੈਂ ਗਲਤੀ ਕਰਦਾ ਹੋਇਆ ਤਾਂ ਮੈਨੂੰ ਕੁਰੈਕਟ ਕਰ ਦੇਣਾ ਜੀ। ਕਿਹਾ ਗਿਆ ਕਿ ਆਪਾਂ 10,000 ਕੁ ਏਕੜ ਵਿੱਚ ਡਾਈਵਰਸੀਫਿਕੇਸ਼ਨ ਕਰਵਾਵਾਂਗੇ। ਇਸ ਵਾਰ ਉਸੇ ਹੀ ਗੱਲ ਦੀ ਸੈਂਟਰਲ ਗਰਾਊਂਡ ਵਾਟਰ ਬੋਰਡ ਵੱਲੋਂ ਸਿਫਾਰਸ਼ ਆਈ ਹੈ ਕਿ ਆਪਾਂ ਨੂੰ ਕਾਫ਼ੀ ਵੱਡਾ ਹਿੱਸਾ ਡਾਈਵਰਸੀਫਾਈ ਕਰਨਾ ਪਵੇਗਾ। ਪਿਛਲੇ ਵਾਰੀ ਤਾਂ ਮੈਨੂੰ ਕੋਈ ਕਿਸਾਨ ਅਜਿਹਾ ਨਹੀਂ ਮਿਲਿਆ ਜਿਸ ਨੂੰ ਸਰਕਾਰ ਨੇ ਪ੍ਰੋਤਸ਼ਾਹਨ ਦਿੱਤਾ ਹੋਵੇ ਕਿ ਡਾਈਵਰਸੀਕਿਸ਼ਨ ਕਰੋ ਅਤੇ ਉਸ ਨੇ ਕੀਤੀ ਹੋਵੇ। ਕਈ ਲੋਕਾਂ ਨੇ ਜੋਖਮ ਲਏ ਹਨ, ਜਿਵੇਂ ਰਾਣਾ ਜੀ ਨੇ ਕਿਹਾ ਸੀ, ਪਰ ਸਰਕਾਰ ਨੇ ਉਨ੍ਹਾਂ ਦੀ ਬਾਂਹ ਨਹੀਂ ਫੜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਜਾਰੀ)...**ਵੱਡੇ ਦੇਸ਼ ਭਗਤ ਹਨ, ਜਿਹੜੇ ਕਿਸਾਨਾਂ ਨੇ ਜ਼ੋਖਮ ਲਏ ਹਨ ਡਾਇਵਰਸੀਫਾਈ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਵਾਰ ਸਿਰਫ 60 ਕਰੋੜ ਰੁਪਏ ਇਸ ਵਿਸ਼ੇ ਵਾਸਤੇ ਰੱਖਿਆ ਗਿਆ। ਸਰ, ਪੰਜਾਬ ventilator ਤੇ ਹੈ। ਇਸ ਦੇ ਸਾਨੂੰ ਬਹੁਤ ਜ਼ਿਆਦਾ ਉਪਰਾਲੇ ਕਰਨੇ ਪੈਣਗੇ। ਸਾਡੀ ਐਗਰੀਕਲਚਰਲ ਯੂਨੀਵਰਸਿਟੀ ਦੇ ਕਿੰਨੇ ਕੁ ਗਰੈਜੂਏਟਸ ਹਨ ਜਿਹੜੇ ਖੇਤੀਬਾੜੀ ਕਰਦੇ ਹਨ। ਕਿਤੇ ਨਾ ਕਿਤੇ ਆਪਣੀ ਐਪਰੋਚ ਦੇ ਵਿੱਚ ਕਮੀ ਹੈ। ਕਿੰਨੀਆਂ ਕੁ researches ਪੰਜਾਬ ਨੂੰ ਬਚਾਉਣ ਦੇ ਲਈ ਹੋ ਰਹੀਆਂ ਹਨ। ਪੀ.ਏ.ਯੂ ਦੇ ਨਾਂ ਅੱਗੇ ਸਾਡਾ ਸਿਰ ਝੁੱਕ ਜਾਂਦਾ ਹੈ। ਪਰ ਹੁਣ ਉਥੇ ਸਾਰੀਆਂ ਫੰਡਿੰਗ ਕੰਪਨੀਆਂ ਕਰ ਰਹੀਆਂ ਹਨ। ਕੰਪਨੀਆਂ ਤਾਂ ਆਪਣੀ ਫਸਲ ਅਤੇ ਆਪਣੇ ਪ੍ਰੋਡਕਟ ਵੇਚਣ ਵਾਸਤੇ ਕਰਨਗੀਆਂ। ਪੰਜਾਬ ਨੂੰ ਬਚਾਉਣ ਦੇ ਲਈ ਰਿਸਰਚ ਨਹੀਂ ਹੋ ਰਹੀ ਹੈ। ਮੈਂ ਐਫ.ਐਮ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਠੀਕ ਹੈ ਉਸ ਵਾਸਤੇ ਕੁਝ ਪੈਸਾ ਐਲੋਕੇਟ ਕੀਤਾ ਹੈ ਲੇਕਿਨ ਕਾਫੀ ਜ਼ਿਆਦਾ ਆਪਾਂ ਨੂੰ ਤਰਦਦ ਕਰਨਾ ਪੈਣਾ ਹੈ।

ਐਫ.ਐਮ ਸਾਹਿਬ, ਅੱਜ ਹਾਲਾਤ ਇਹ ਹਨ ਕਿ ਤੁਹਾਡੇ ਕੋਲ 3 ਸੈਕਟਰਜ਼ ਹਨ। Agriculture Sector, manufacturing sector and services sector. ਐਗਰੀਕਲਚਰ ਵਿੱਚ ਆਪਾਂ ਥੋੜਾ ਜਿਹਾ ਥੱਲੇ ਆ ਗਏ ਹਾਂ। ਠੀਕ ਹੈ ਵਰਲਡ ਬੈਂਕ ਨੇ ਸਾਨੂੰ ਕਿਹਾ ਹੋਇਆ ਹੈ। ਡਾਕਟਰ ਮਨਮੋਹਨ ਸਿੰਘ ਨੇ ਉਹ ਵੀ ਨੀਤੀਆਂ ਲਾਗੂ ਕੀਤੀਆਂ ਸਨ ਕਿ ਖੇਤੀਬਾੜੀ ਤੋਂ ਲੋਕ ਕੱਢ ਦਿਓ। ਲੇਕਿਨ ਤੁਸੀਂ ਉਸ ਨੂੰ ਕਿਸੇ ਪਾਸੇ compensate ਤਾਂ ਕਰੋਂਗੇ। ਲੇਕਿਨ ਉਹ ਤੁਹਾਡੇ ਬਜਟ ਦੇ ਵਿੱਚ ਨਜ਼ਰ ਨਹੀਂ ਆ ਰਿਹਾ। ਤੁਸੀਂ services ਵਿੱਚ ਕਰੋਂਗੇ and manufacturing ਵਿੱਚ ਕਰੋਗੇ, ਜਿਹੜੇ ਲੋਕ ਬੇਰੁਜ਼ਗਾਰ ਹੋ ਰਹੇ ਹਨ ਜ਼ਮੀਨਾਂ ਵੇਚ ਕੇ ਘਸੀਆਰੇ ਬਣ ਰਹੇ ਹਨ। ਸ਼ਾਇਦ ਉਨ੍ਹਾਂ ਦੀ ਜ਼ਿੰਮੇਵਾਰੀ ਆਪਣੀਆਂ ਪਾਲਿਸੀਜ਼ ਤੇ ਹੀ ਹੈ। ਆਪਾਂ ਨੂੰ ਇਥੇ ਬੈਠ ਸਿਰ ਜੋੜ ਕੇ ਇਸ ਤਰ੍ਹਾਂ ਦੀਆਂ ਪਾਲਿਸੀਜ਼ ਬਣਾਉਣੀਆਂ ਪੈਣਗੀਆਂ ਕਿ ਪੰਜਾਬ ਦਾ ਕਿਸਾਨ ਆਪਣੇ ਪੈਰਾਂ ਤੇ ਖੜਾ ਹੋ ਸਕੇ। ਅੱਜ ਜਿਹੜਾ ਕਰਜ਼ਾ ਇਹ ਛੱਡ ਕੇ ਗਏ ਸੀ (ਅਕਾਲੀ ਦਲ ਵੱਲ ਇਸ਼ਾਰਾ) ਮੇਰੇ ਇਧਰਲੇ ਕਾਬਲ ਦੋਸਤ, ਮੈਂ ਕੋਈ ਇਨ੍ਹਾਂ ਲਈ ਮਾੜੇ ਸ਼ਬਦ ਨਹੀਂ ਬੋਲ ਰਿਹਾ ਕਿਉਂਕਿ ਇਨ੍ਹਾਂ ਦੇ ਹਾਲਾਤ ਹੀ ਇਸ ਤਰ੍ਹਾਂ ਦੇ ਰਹੇ ਹੋਣਗੇ। ਕਈ ਕਹਿੰਦੇ ਹਨ ਕਿ ਚੰਗੇ ਕਹੀਏ ਤਾਂ ਕਿ ਚੰਗੇ ਹੋ ਜਾਣਗੇ। ਲੇਕਿਨ ਉਸ ਤੋਂ ਵੀ ਡੇਢ ਗੁਣਾ ਇਨ੍ਹਾਂ ਨੇ ਕਰ ਦਿੱਤਾ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ)। ਇਨ੍ਹਾਂ ਨੇ ਕਰਜ਼ੇ 60 ਹਜ਼ਾਰ ਕਰੋੜ ਹੋਰ ਵਧਾ ਦਿੱਤਾ ਜੀ। ਕੀ ਕਰੀਏ, ਕਿੱਥੋਂ ਬਚਾਂਗੇ? ਉਹ ਨੰਬਰਦਾਰ ਚੰਗਾ ਨਹੀਂ ਹੈ ਜਿਹੜਾ ਘਰ ਦਾ ਸਮਾਨ ਵੇਚ ਕੇ ਚੁਬਾਰਾ ਪਾਉਣ ਲੱਗ ਪਵੇ। ਬਿਲਕੁਲ ਗਲਤ ਹੈ। ਆਪਾਂ ਨੂੰ ਰੱਲ ਮਿਲ ਕੇ ਚੱਲਣਾ ਚਾਹੀਦਾ ਹੈ। ਮੈਂ ਇਲਜ਼ਾਮ ਤਰਾਸ਼ੀ ਕਰਨ ਵਾਸਤੇ ਨਹੀਂ ਖੜਾ ਹੋਇਆ ਹਾਂ। ਕਿਉਂਕਿ ਸਮਾਂ ਇਸ ਤਰ੍ਹਾਂ ਹੈ ਕਿ ਇਸ ਤੇ ਰਾਜਨੀਤੀ ਨਹੀਂ ਹੋਣੀ ਚਾਹੀਦੀ ਹੈ। ਆਪਣਾ ਪੰਜਾਬ ਬਚੇਗਾ, ਆਸ ਰੱਖਣੀ ਚਾਹੀਦੀ ਹੈ, ਲੇਕਿਨ ਬਚਿਆ ਕੁਝ ਨਹੀਂ ਹੈ।

**ਮਾਨਯੋਗ ਸਪੀਕਰ:** ਚਲੋ ਜੀ, ਵਾਈਂਡ ਅਪ ਕਰੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੈਂ ਬੇਨਤੀ ਇਹੀ ਕਰਦਾ ਹਾਂ ਕਿ ਅਗਲਾ ਜਿਹੜਾ ਬਜਟ ਹੈ ਉਸ ਵਿੱਚ ਸਾਡੇ ਆਪੋਜ਼ੀਸ਼ਨ ਵਾਲੇ ਸਾਥੀ ਤੁਹਾਡਾ ਧੰਨਵਾਦ ਕਰਨ, ਮੁੱਖ ਮੰਤਰੀ ਜੀ ਦਾ ਧੰਨਵਾਦ ਕਰਨ ਕਿ ਇਨ੍ਹਾਂ ਨੇ ਪੰਜਾਬ ਨੂੰ ਕਰਜ਼ੇ ਹੇਠੋਂ ਕੱਢ ਲਿਆ ਹੈ। ਤੁਸੀਂ 95 ਸੌ ਕਰੋੜ ਰੁਪਿਆ ਰੱਖਿਆ ਹੈ,ਵਾਅਦਾ ਕੀਤਾ ਸੀ, ਸਾਰਾ ਕਰਜ਼ਾ ਮੁਆਫ ਕਰਨ ਦਾ, ਉਸ ਵਿੱਚੋਂ 46 ਸੌ ਕਰੋੜ ਰੁਪਿਆ ਵੰਡਿਆ ਹੈ ਉਹ ਵੀ ਜਿਹੜੇ ਵੱਡੇ ਵੱਡੇ ਲੋਕ ਹਨ, ਉਨ੍ਹਾਂ ਨੂੰ ਵੰਡ ਦਿੱਤਾ। ਰਲੇ ਹੋਏ ਹੋ। ਮੈਂ ਤੁਹਾਡਾ

ਬਹੁਤ ਧੰਨਵਾਦੀ ਹਾਂ ਪਰ ਜਿਹੜਾ ਕੁਝ ਹੋ ਰਿਹਾ ਹੈ, ਉਸ ਵਾਸਤੇ 2 ਕੁ ਲਾਈਨਾਂ ਕਹਿਣਾ ਚਾਹੁੰਦਾ ਹਾਂ। ''ਉਮਰੇ ਦਰਾਜ਼ ਕੇ ਆਗੇ ਮਾਂਗ ਕੇ ਲਾਏ ਥੇ ਚਾਰ ਦਿਨ, 2 ਆਰਜ਼ੂ ਮੇ ਕੱਟ ਗਏ ਔਰ 2 ਇੰਤਜ਼ਾਰ ਮੇ'', 2 ਸਾਲ ਤਾਂ ਲੰਘ ਗਏ ਅੱਗੇ ਵਾਲੇ 2 ਸਾਲ ਦੇਖਦੇ ਹਾਂ ਕਿ ਕਿਸ ਤਰ੍ਹਾਂ ਲੰਘਣਗੇ। ਪਰ ਅਸੀਂ ਪੰਜਾਬ ਲਈ ਆਸ ਕਰਦ ਹਾਂ।

**ਮਾਨਯੋਗ ਸਪੀਕਰ:** ਥੈਂਕ ਯੂ, ਹਾਂ ਜੀ, ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਬਜਟ ਜਿਹੜਾ ਪੇਸ਼ ਕੀਤਾ ਗਿਆ ਹੈ, ਇਸ ਦੇ ਵਿੱਚ ਜੇਕਰ ਅੰਕੜਿਆਂ ਨੂੰ ਵੇਖੀਏ ਪਹਿਲਾਂ ਬਜਟ ਜਦੋਂ ਪੇਸ਼ ਕੀਤਾ ਗਿਆ ਸੀ ਤਾਂ ਸਾਨੂੰ ਇਹ ਲੱਗਦਾ ਸੀ ਕਿ ਪਹਿਲੇ ਬਜਟ ਦੇ ਵਿੱਚ ਠੀਕ ਹੈ ਕਿ ਪਿੱਛੇ ਸਾਡੀ ਬਹੁਤ ਹਾਲਤ ਖਰਾਬ ਸੀ। ਕਰਜ਼ਾ ਬਹੁਤ ਸੀ। ਤੁਹਾਡੇ ਤੋਂ ਸਾਨੂੰ ਆਸ ਸੀ ਕਿ ਅਗਲਾ ਬਜਟ ਠੀਕ ਹੋਵੇਗਾ। ਤੀਸਰਾ ਬਜਟ ਉਸ ਤੋਂ ਵੀ ਜ਼ਿਆਦਾ ਠੀਕ ਹੋਵੇਗਾ। ਪਰੰਤੂ ਇਹ ਤੀਜਾ ਬਜਟ ਪੇਸ਼ ਕੀਤਾ ਗਿਆ , ਜਿਸ ਵਿੱਚ ਸਾਨੂੰ ਨਹੀਂ ਲੱਗਦਾ ਕਿ ਪੰਜਾਬ ਦੇ ਵਿੱਚ ਅੱਛੇ ਦਿਨ ਆ ਰਹੇ ਹਨ ਕਿਉਂਕਿ ਸਾਡੀ debt repayment and interest payment 62 ਹਜ਼ਾਰ 309 ਰੁਪਿਆ ਹੈ ਜੋ ਸਾਡੀ....

**ਸ਼੍ਰੀ ਬੁੱਧ ਰਾਮ** : (ਜਾਰੀ)

ਤੁਹਾਡੀ ਡੈੱਟ ਪੇਅਮੈਂਟ ਅਤੇ ਇੰਟਰਸਟ ਪੇਅਮੈਂਟ 62309 ਕਰੋੜ ਰੁਪਏ ਹੈ ਜੋ ਕਿ ਸਾਡੀ ਟੋਟਲ ਐਕਸਪੈਂਡੀਚਰ ਦਾ 40% ਹੈ। ਫਿਰ ਅਸੀਂ ਵਿਕਾਸ ਦੀਆਂ ਸਕੀਮਾਂ ਵਿੱਚ ਕਿੱਥੋਂ ਲਗਾਵਾਂਗੇ। ਤੁਸੀਂ ਰਿਸੀਟ ਕੀਤੀ ਹੈ, ਜਿੰਨਾ ਰਿਸੀਟ ਪਿਛਲਾ ਐਸਟੀਮੇਟ ਬਜਟ ਸੀ 73848 ਕਰੋੜ ਦਾ ਪਰੰਤੂ ਰਿਵਾਈਜ਼ਡ ਬਜਟ ਵਿੱਚ ਉਹ 71142 ਕਰੋੜ ਆਇਆ ਹੈ। ਸਾਡੀ ਰਿਸੀਟ ਘਟੀ ਹੈ। ਹੁਣ ਤੁਸੀਂ ਜਿਹੜਾ ਇਸ ਵਾਰ ਦਿਖਾਇਆ ਹੈ, 94195 ਕਰੋੜ ਦਾ, ਤਾਂ ਮੈਂ ਸਮਝਦਾ ਹਾਂ ਕਿ ਤੁਸੀਂ 23053 ਕਰੋੜ ਰੁਪਿਆ ਕਿੱਥੋਂ ਲਿਆਉਗੇ? ਤੁਹਾਨੂੰ ਕਿਹੜੀ ਖਾਨ ਮਿਲ ਗਈ ਹੈ? ਕਿਹੜਾ ਪੈਟਰੋਲੀਅਮ ਦਾ ਖੂਹ ਮਿਲ ਗਿਆ ਹੈ ਕਿ ਸਾਨੂੰ ਉੱਥੋਂ ਪੈਸਾ ਆਵੇਗਾ। ਦੇਖੋ, ਜਿਹੜਾ ਪਿਛਲੀ ਵਾਰੀ ਘਾਟਾ ਸੀ, ਇਸ ਵਾਰ ਤੁਸੀਂ ਘਾਟਾ ਦਿਖਾਇਆ ਹੈ 11687 ਕਰੋੜ ਰੁਪਿਆ। ਔਰ ਇਹ ਘਾਟਾ ਜਿਹੜਾ 2.2 ਰੈਵੇਨਿਊ ਘਾਟਾ ਹੈ, ਜਦੋਂ ਕਿ 0 ਚਾਹੀਦਾ ਸੀ। ਹਾਲੇ ਵੀ ਸਾਡੀ ਆਰਥਿਕ ਹਾਲਤ ਬਹੁਤ ਮਾੜੀ ਹੈ। ਪਿਛਲੀ ਵਾਰੀ ਜਿਹੜਾ ਟੋਟਲ ਬਜਟ ਅਨੁਮਾਨ ਸੀ, ਉਸ ਨਾਲੋਂ ਰਿਵਾਈਜ਼ਡ ਬਜਟ ਸੀ, ਉਸ ਵਿੱਚ 2282 ਕਰੋੜ ਰੁਪਿਆ ਘੱਟ ਹੋਇਆ ਹੈ। ਕੀ ਖਿਆਲ ਹੈ ਕਿ ਜੇਕਰ 11687 ਕਰੋੜ ਦਾ ਘਾਟਾ ਹੈ, ਤੁਸੀਂ ਨਵੇਂ ਕਰ ਨਹੀਂ ਲਗਾਏ ਤਾਂ ਘਾਟਾ ਪੂਰਾ ਕਿੱਥੋਂ

ਕਰੋਗੇ? ਇਸ ਦਾ ਮਤਲਬ ਹੈ ਕਿ ਜਿਹੜਾ ਐਸਟੀਮੇਟ ਲੱਗਾ ਹੈ, ਅਤੇ ਰਿਵਾਈਜ਼ਡ ਆਵੇਗਾ, ਉਸ ਵਿੱਚ ਤੁਸੀਂ ਘੱਟ ਖਰਚਾ ਦਿਖਾਉਗੇ, ਜਿਵੇਂ ਪਹਿਲਾਂ ਤੁਸੀਂ ਦਿਖਾਇਆ ਹੈ। ਮੈਂ ਤੁਹਾਨੂੰ ਇੱਕ ਦੋ ਗੱਲਾਂ ਦੀ ਉਦਾਹਰਨ ਦਿੰਦਾ ਹਾਂ। ਐਗਰੀਕਲਚਰ ਵਿੱਚ ਬਜਟ ਐਸਟੀਮੇਟ 15482 ਦਾ ਸੀ, ਰਿਵਾਈਜ਼ ਆਇਆ ਹੈ 14734, ਇਸ ਵਿੱਚ ਘਟਿਆ ਹੈ। ਹੈਰਾਨੀ ਦੀ ਗੱਲ ਹੈ ਕਿ ਐਗਰੀਕਲਚਰ ਵਰਗੇ ਕਿੱਤੇ ਵਿੱਚ, ਜਦੋਂ ਪੰਜਾਬ ਐਗਰੀਕਲਚਰ ਸਟੇਟ ਹੈ, ਤੁਸੀਂ ਪਿਛਲੇ ਨਾਲੋਂ 14500 ਕਰੋੜ ਦਾ ਬਜਟ ਦਿਖਾਇਆ, ਇਹ 2% ਘੱਟ ਹੈ। ਤੁਹਾਡਾ ਇਹ ਐਸਟੀਮੇਟ ਦੱਸਦਾ ਹੈ। ਐਜੂਕੇਸ਼ਨ ਵਿੱਚ 11762 ਰੱਖਿਆ ਸੀ, ਖਰਚ ਕੀਤਾ ਹੈ 11590, ਇਸ ਦਾ ਮਤਲਬ ਘਟਾਇਆ ਹੈ। ਜਿਹੜਾ ਤੁਸੀਂ ਘਾਟਾ ਦਿਖਾਇਆ ਹੈ, ਜਿੰਨਾ ਐਸਟੀਮੇਟ ਹੈ, ਤੁਸੀਂ ਉਸ ਐਸਟੀਮੇਟ ਤੋਂ ਘੱਟ ਖਰਚ ਕਰੋਗੇ, ਇਹ ਤਾਂ ਕਲੀਅਰ ਹੈ। 12888 ਤੁਸੀਂ ਰੱਖਿਆ ਹੈ ਪਰੰਤੂ ਸਾਨੂੰ ਲੱਗਦਾ ਹੈ ਕਿ 12888 ਤੁਸੀਂ ਨਹੀਂ ਲਾਉਗੇ। ਤੁਸੀਂ ਕਿਹਾ ਸੀ ਕਿ ਸਕੂਲਾਂ ਵਿੱਚ ਆਰ.ਓ. ਸਿਸਟਮ ਲਗਾਵਾਂਗੇ, 9 ਕਰੋੜ ਰੱਖਿਆ ਸੀ, ਨਹੀਂ ਲਾਇਆ। ਤੁਸੀਂ ਕਿਹਾ ਸੀ ਕਿ ਪਲੱਸ ਟੂ ਦੇ ਬੱਚਿਆਂ ਨੂੰ ਨੈਪਕਿਨ ਦੇਵਾਂਗੇ, ਮੈਂ ਕਈ ਕੁੜੀਆਂ ਦੇ ਸਕੂਲਾਂ ਵਿੱਚ ਜਾ ਕੇ ਪੁੱਛਿਆ ਹੈ, ਪਰ ਉਨ੍ਹਾਂ ਸਕੂਲਾਂ ਵਿੱਚ ਸੈਨਿਟਰੀ ਨੈਪਕਿਨ ਨਹੀਂ ਦਿੱਤੇ ਗਏ। ਬਾਇਓ ਮੀਟਰਿਕ ਸਿਸਟਮ ਲਈ ਤੁਸੀਂ 5 ਕਰੋੜ 63 ਲੱਖ ਰੁਪਿਆ ਰੱਖਿਆ ਹੈ ਪਰੰਤੂ ਜਿੱਥੇ ਲੱਗਾ ਹੈ, ਉਹ ਬਹੁਤ ਘੱਟ ਲੱਗੇ ਹਨ ਅਤੇ ਜਿੱਥੇ ਲੱਗੇ ਵੀ ਹਨ, ਉੱਥੇ ਉਸ ਦੀ ਸੁਯੋਗ ਵਰਤੋਂ ਨਹੀਂ ਹੋ ਰਹੀ। ਜਿਹੜਾ ਬਾਇਓ ਮੀਟਰਿਕ ਸਿਸਟਮ ਹੈ, ਉਸ ਮੁਤਾਬਕ ਹੀ ਤੁਸੀਂ ਹਾਜ਼ਰੀ ਲਗਾਉ, ਉਸ ਮੁਤਾਬਕ ਹੀ ਤਨਖਾਹਾਂ ਬਣਨ ਤਾਂ ਹੀ ਫਾਇਦਾ ਹੈ। ਹੈਲਥ ਸਿਸਟਮ ਵਿੱਚ ਲਾਇਆ ਸੀ, ਉੱਥੇ ਡਾਕਟਰ ਮਰਜ਼ੀ ਨਾਲ ਜਾਂਦੇ ਹਨ, ਮਰਜ਼ੀ ਨਾਲ ਆਉਂਦੇ ਹਨ, ਜਾ ਕੇ ਬਟਨ ਦੱਬ ਦਿੰਦੇ ਹਨ। ਉੱਥੇ ਇਸ ਦਾ ਕੋਈ ਫਾਇਦਾ ਹੀ ਨਹੀਂ ਹੋਇਆ ਹੈ। ਜਿਵੇਂ ਮੈਡਮ ਨੇ ਦੱਸਿਆ ਸੀ ਕਿ ਨਵੇਂ ਡਿਗਰੀ ਕਾਲਜਾਂ ਲਈ 30 ਕਰੋੜ ਰੁਪਿਆ ਰੱਖਿਆ ਸੀ, ਪਰ ਪੰਜ ਹੀ ਬਣੇ ਹਨ, ਪੰਜ ਹਾਲੇ ਰਹਿੰਦੇ ਹਨ। ਪੰਜ ਕਾਲਜਾਂ ਦੇ ਬੁਨਿਆਦੀ ਢਾਂਚੇ ਲਈ 10 ਕਰੋੜ ਰੱਖਿਆ ਸੀ, ਉਨ੍ਹਾਂ ਵਿੱਚ ਕਿਸੇ ਨੂੰ ਪੰਜ ਪੈਸੇ ਨਹੀਂ ਮਿਲੇ। ਮਹਾਰਾਣਾ ਪ੍ਰਤਾਪ ਚੇਅਰ ਲਈ ਤੁਸੀਂ 2 ਕਰੋੜ ਰੱਖਿਆ ਸੀ, ਕੋਈ ਪੈਸਾ ਨਹੀਂ ਮਿਲਿਆ। ਮੇਰਾ ਕਹਿਣ ਦਾ ਮਤਲਬ ਹੈ ਕਿ ਜਿੰਨਾ ਅਸੀਂ ਐਸਟੀਮੇਟ ਬਜਟ ਕਰਦੇ ਹਾਂ, ਅਸੀਂ ਉਸ ਤੋਂ ਘੱਟ ਖਰਚ ਕਰ ਰਹੇ ਹਾਂ। ਹੈਲਥ ਵਿੱਚ ਦੇਖੋ ਤੁਸੀਂ। ਹੈਲਥ ਵਿੱਚ 3926 ਕਰੋੜ ਰੁਪਿਆ ਹੈ ਪਰ ਪਿਛਲੇ ਸਾਲ ਵਿੱਚ 3459 ਖਰਚ ਕੀਤਾ ਹੈ। ਸੋਸ਼ਲ ਵੈਲਫੇਅਰ ਵਿੱਚ ਤੁਸੀਂ 3553 ਕਰੋੜ ਰੁਪਿਆ ਦਿੱਤਾ ਹੈ ਪਰ ਇਸ ਵਿੱਚ ਵੀ ਘਟਾਇਆ ਸੀ। ਵਾਟਰ ਸਪਲਾਈ ਵਿੱਚ 3710 ਕਰੋੜ ਰੁਪਿਆ ਰੱਖਿਆ ਸੀ, ਪਰ ਤੁਸੀਂ 2805 ਲਗਾਇਆ ਹੈ। ਇਰੀਗੇਸ਼ਨ ਵਿੱਚ 2108 ਰੱਖਿਆ ਸੀ, ਲਗਾਇਆ ਹੈ 1812, ਰੂਰਲ ਡਿਵੈਲਪਮੈਂਟ ਜਿਹੜੀ ਮਹੱਤਵਪੂਰਨ ਗੱਲ ਹੈ, ਅਸੀਂ ਪਿੰਡਾਂ ਦੇ ਰਹਿਣ ਵਾਲੇ ਹਾਂ, 2108 ਰੱਖਿਆ ਸੀ, 1812 ਲਗਾਇਆ ਹੈ। ਟਰਾਂਸਪੋਰਟ ਵਿੱਚ ਵੀ ਘਟਿਆ ਹੈ। ਐਸ.ਸੀ. ਬੀ.ਸੀ. ਵੈਲਫੇਅਰ ਵਿੱਚ ਸਭ ਤੋਂ ਮਾੜਾ ਹਾਲ ਹੋਇਆ ਹੈ। ਜਿੱਥੇ 1260

ਕਰੋੜ ਰੁਪਿਆ ਰੱਖਿਆ ਸੀ ਪਰੰਤੂ 767 ਕਰੋੜ ਲੱਗਾ ਹੈ। ਸਾਨੂੰ ਕੀ ਪੱਕਾ ਯਕੀਨ ਹੋਵੇਗਾ ਕਿ ਜਿਹੜਾ ਤੁਸੀਂ ਐਤਕੀਂ ਬਜਟ ਰੱਖਿਆ ਹੈ, ਕੀ ਤੁਸੀਂ ਇਹ ਪੈਸੇ ਲਗਾਉਗੇ? ਕਿਉਂਕਿ ਜਿਹੜੀਆਂ ਕੁਮਿੱਟਡ ਲਾਇਬਿਲਿਟੀਜ਼ ਹਨ, ਉਹ 55523 ਕਰੋੜ ਰੁਪਏ ਦੀਆਂ ਹਨ ਜੋ ਕਿ ਬਜਟ ਦਾ 35% ਹੈ। ਇਸ ਦਾ ਮਤਲਬ ਹੈ ਕਿ ਜਿਹੜੀ ਅਸੀਂ ਸਾਲਾਨਾ ਤਰੱਕੀ 3% ਦਿੰਦੇ ਹਾਂ, ਇਹ ਤਾਂ ਫਿਰ ਸਿਰਫ ਉਹੀ ਹੋਈ ਹੈ। ਪਿਛਲੀ ਵਾਰੀ ਨਾਲੋਂ ਵੱਧ ਤਾਂ ਹੋਰ ਕੁਝ ਰੱਖਿਆ ਹੀ ਨਹੀਂ ਹੈ। ਇਸ ਦਾ ਡੀ.ਏ. ਫਰੀ ਹੋ ਗਿਆ। ਇਸ ਦਾ ਮਤਲਬ ਇਹ ਹੋ ਗਿਆ ਕਿ ਜਿਹੜਾ ਸੈਂਟਰ ਦੇ ਨਾਲ ਕੀਤਾ ਹੋਇਆ ਸੀ, ਉਹ ਡਿਲਿਊਟ ਕਰਨ ਜਾ ਰਹੇ ਹੋ। ਕਿਉਂਕਿ ਗੱਲ ਇਹ ਹੈ ਕਿ ਜਦੋਂ ਪਿਛਲੀ ਵਾਰੀ 2000 ਵਿੱਚ ਕਰਮਚਾਰੀ ਸਨ, ਉਹ 3,75,448 ਸੀ। ਉਦੋਂ ਪੁਲਿਸ ਘੱਟ ਸੀ। 3,50,000 ਦੇ ਕਰੀਬ ਇੰਪਲਾਈ ਸਨ ਪਰੰਤੂ ਅੱਜ ਉਹ ਘੱਟ ਕੇ, ਮੈਂ 2015 ਦੀ ਫਿਗਰ ਦਿੰਦਾ ਹਾਂ, ਕਿ 3,04,888 ਰਹਿ ਗਏ ਹਨ। ਹੁਣ ਪੁਲਿਸ ਵੀ 80,000 ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਪੁਲਿਸ ਹੈ, ਇਹ ਨਾਨ ਪ੍ਰੋਡਕਟਿਵ ਹੈ। ਇਸ ਵਿੱਚ ਇਕੱਲਾ ਪੋਸਟਾਂ ਪੂਰੀਆਂ ਹਨ.......

**ਮਾਨਯੋਗ ਸਪੀਕਰ** : ਹੁਣ ਵਾਈਂਡ ਅੱਪ ਕਰੋ।

**ਸ਼੍ਰੀ ਬੁੱਧ ਰਾਮ** : ਬਾਕੀ ਕਿਸੇ ਵੀ ਵਿਭਾਗ ਵਿੱਚ, ਜਿਵੇਂ ਕਿ ਉਤਪਾਦਕ ਵਿਭਾਗ ਹਨ, ਜਿਵੇਂ ਖੇਤੀਬਾੜੀ ਹੈ, ਪੀ.ਡਬਲਿਯੂ.ਡੀ. ਹੈ, ਬੀ.ਐਂਡ.ਆਰ. ਹੈ ਬਾਗਬਾਨੀ ਹੈ, ਡੇਅਰੀ ਡਿਵੈਲਪਮੈਂਟ ਹੈ, ਸਮਾਲ ਸਕੇਲ ਇੰਡਸਟਰੀ ਹੈ, ਭੂਮੀ ਰੱਖਿਆ ਹੈ, ਇਨ੍ਹਾਂ ਵਿੱਚ ਪੋਸਟਾਂ ਖਾਲੀ ਪਈਆਂ ਹਨ।

**ਸ਼੍ਰੀ ਬੁੱਧ ਰਾਮ (ਜਾਰੀ):** ਡੇਅਰੀ ਡਿਵੈਲਪਮੈਂਟ ਹੈ, ਸਮਾਲ ਸਕੇਲ ਇੰਡਸਟਰੀ ਹੈ, ਭੂਮੀ ਰੱਖਿਆ ਹੈ ਉਨ੍ਹਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ। ਜੇਕਰ ਸਾਡੇ ਮੁਲਾਜ਼ਮ ਹੀ ਇਨ੍ਹਾਂ ਵਿੱਚ ਨਹੀਂ ਹੋਣਗੇ ਤਾਂ ਤੁਹਾਡੀਆਂ ਸਕੀਮਾਂ ਕੌਣ ਲਾਗੂ ਕਰੇਗਾ?

**ਮਾਨਯੋਗ ਸਪੀਕਰ:** ਥੈਂਕਿਊ, ਥੈਂਕਿਊ।

**ਸ਼੍ਰੀ ਬੁੱਧ ਰਾਮ:** ਇਸ ਕਰਕੇ ਜਿੱਥੇ ਸਵਾ ਲੱਖ ਮੁਲਾਜ਼ਮ ਪਿਛਲੇ 15 ਸਾਲਾਂ ਵਿੱਚ ਤੁਸੀਂ ਘੱਟ ਭਰਤੀ ਕੀਤਾ ਹੈ। ਜੇਕਰ ਤੁਸੀਂ ਇਹ ਸਵਾ ਲੱਖ ਮੁਲਾਜ਼ਮ ਦੁਬਾਰਾ ਭਰਤੀ ਕੀਤਾ ਹੁੰਦਾ ਤਾਂ ਜਿਹੜਾ ਪਿਛਲੀ ਵਾਰੀ 1 ਲੱਖ 75 ਹਜ਼ਾਰ ਬੰਦਾ ਫੌਰਨ ਚਲਾ ਗਿਆ, ਸਾਡਾ 27 ਹਜ਼ਾਰ ਕਰੋੜ ਰੁਪਿਆ ਬਾਹਰ ਚਲਾ ਗਿਆ ਤਾਂ ਸ਼ਾਇਦ ਜਿਹੜਾ ਤੁਹਾਡਾ ਘਰ ਘਰ ਨੌਕਰੀ ਵਾਲਾ ਸੁਪਨਾ ਸੀ, ਉਹ ਪੂਰਾ ਹੋਣਾ ਸੀ। ਇਸ ਕਰਕੇ ਗੱਲ ਇਹ ਹੈ ਕਿ ਜਿਸ ਕੰਮ ਵਾਸਤੇ ਜਿੰਨਾ ਬਜਟ ਕੀਤਾ ਜਾਂਦਾ ਹੈ, ਅਸੀਂ ਆਸ ਕਰਦੇ ਹਾਂ ਕਿ ਜਿਹੜਾ ਇਹ ਬਜਟ ਹੈ ਇਸ

ਬਜਟ ਨੂੰ ਚੰਗੀ ਤਰ੍ਹਾਂ ਲਾਗੂ ਕਰੋ। ਮੈਂ ਇੰਨਾ ਕਹਿੰਦਾ ਹੋਇਆ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ।

**ਮਾਨਯੋਗ ਸਪੀਕਰ:** ਥੈਂਕਿਊ, ਥੈਂਕਿਊ, ਥੈਂਕਿਊ, ਚੱਬੇਵਾਲ ਜੀ, ਚੱਬੇਵਾਲ ਜੀ।

**ਡਾ. ਰਾਜ ਕੁਮਾਰ ਚੱਬੇਵਾਲ ( ਚੱਬੇਵਾਲ) (ਐਸ.ਸੀ.):** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਾਡੇ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਨੂੰ ਬਹੁਤ-ਬਹੁਤ ਵਧਾਈ ਦੇਣਾ ਚਾਹੁੰਦਾ ਹਾਂ ਔਰ ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਨਾਲ ਹੀ ਇਹ ਬੇਨਤੀ ਵੀ ਕਰਨੀ ਚਾਹੁੰਦਾ ਹਾਂ ਕਿ ਸ਼ੁਕਰ ਹੈ ਕਿ ਕੰਬੋਜ ਸਾਹਿਬ ਸਾਡੇ ਸੈਗਮੈਂਟ ਵਿੱਚ ਕਈ ਵਾਰੀ ਆਉਂਦੇ ਹਨ ਔਰ ਸਾਨੂੰ ਤਿਆਰੀ ਕਰਨ ਲਈ ਕਹਿ ਕੇ ਜਾਂਦੇ ਹਨ। ਔਰ ਸਾਡੇ ਸਾਥੀ ਕੱਲ੍ਹ ਗੱਲ ਕਰ ਰਹੇ ਸੀ ਕਿ ਸਾਨੂੰ ਗਰਮ ਕੀਤਾ ਜਾਂਦਾ ਹੈ, ਸਾਡੀ ਤਿਆਰੀ ਕਰਵਾਈ ਜਾਂਦੀ ਹੈ ਪਰ ਜਦੋਂ ਮੌਕਾ ਆਉਂਦਾ ਹੈ ਤਾਂ ਸਾਡੇ ਕਈ ਸੀਨੀਅਰ ਲੀਡਰ ਕੁਝ ਜ਼ਿਆਦਾ ਸਮਾਂ ਲੈ ਜਾਂਦੇ ਹਨ ਤੇ ਸਾਨੂੰ ਬੋਲਣ ਦਾ ਮੌਕਾ ਹੀ ਨਹੀਂ ਮਿਲਦਾ ਹੈ। ਸਾਡੀ ਗਲਤੀ ਹੈ, ਕਿ ਅਸੀਂ ਪਹਿਲੀ ਵਾਰੀ ਐਮ.ਐਲ.ਏ. ਆਏ ਹਾਂ ਔਰ ਸਪੀਕਰ ਸਾਹਿਬ, ਮੇਰੀ ਤੁਹਾਨੂੰ ਦੋਵੇਂ ਹੱਥ ਜੋੜ ਕੇ ਬੇਨਤੀ ਹੈ ਕਿ ਸਾਨੂੰ first timers ਨੂੰ ਥੋੜਾ ਜ਼ਿਆਦਾ ਬੋਲਣ ਦਾ ਮੌਕਾ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਆਪਣੀ ਪਾਰਟੀ ਵਿੱਚ ਵੀ ਗੱਲ ਰੱਖਿਆ ਕਰੋ ਕਿ ਸੀਨੀਅਰ ਤੁਹਾਨੂੰ ਮੌਕਾ ਦੇਣ। ਜਦੋਂ ਕੋਈ ਬੋਲਦਾ ਹੁੰਦਾ ਹੈ ਤਾਂ ਸਾਰੇ ਇਕੱਠੇ ਹੋ ਜਾਂਦੇ ਹਨ ਕਿ ਦੇ ਦਿਓ ਇਨ੍ਹਾਂ ਨੂੰ ਬੁਲਾ ਦਿਓ। ਇਹ ਮੇਨਟੈਲਿਟੀ ਨਹੀਂ ਹੋਣੀ ਚਾਹੀਦੀ ਹੈ।

**ਡਾ. ਰਾਜ ਕੁਮਾਰ ਚੱਬੇਵਾਲ:** ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਖਾਸ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਢੀਂਡਸਾ ਸਾਹਿਬ ਹੋਰ ਬੋਲ ਰਹੇ ਸੀ ਕਿ ਸਾਨੂੰ ਸਿਰਫ 45 ਮਿੰਟ ਹੀ ਮਿਲੇ ਪਰ ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਤਾਂ ਦਸ ਸਾਲ ਮਿਲੇ ਅਤੇ ਇਨ੍ਹਾਂ ਨੇ ਤਾਂ ਕਈ ਬਜਟ ਵੀ ਪੇਸ਼ ਕੀਤੇ ਪਰ ਕੀਤਾ ਕੁਝ ਵੀ ਨਹੀਂ। ਔਰ ਉਸ ਤੋਂ ਇਲਾਵਾ ਸਾਡੇ ਸਾਥੀ ਆਪੋਜ਼ੀਸ਼ਨ ਬੈਂਚਿਜ਼ ਤੋਂ ਬੋਲ ਰਹੇ ਸੀ ਕਿ ਪੰਜਾਬ ਵੈਂਟੀਲੇਟਰ ਤੇ ਹੈ ਤੇ ਮੈਂ ਆਪਣੇ ਸਾਥੀਆਂ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਹੁਣ ਵੈਂਟੀਲੇਟਰ ਤੇ ਨਹੀਂ ਹੈ। ਹੁਣ ਤਾਂ ਅਸੀਂ ਪੰਜਾਬ ਵੈਂਟੀਲੇਟਰ ਤੋਂ ਹਟਾਇਆ ਹੈ। (ਥੰਪਿੰਗ) ਹੁਣ ਤਾਂ ਪੰਜਾਬ ਨੇ ਆਪਣੇ ਆਪ ਸਾਹ ਲੈਣਾ ਸ਼ੁਰੂ ਕਰ ਦਿੱਤਾ ਹੈ, ਤੁਰਨਾ ਸ਼ੁਰੂ ਕਰ ਦਿੱਤਾ ਹੈ। ਔਰ ਇਸ ਦੇ ਲਈ ਮੈਂ ਆਪਣੇ ਵਿੱਤ ਮੰਤਰੀ ਸਰਦਾਰ ਮਨਪ੍ਰੀਤ ਸਿੰਘ ਬਾਦਲ ਔਰ ਉਸ ਤੋਂ ਵੀ ਉੱਪਰ ਕੈਪਟਨ ਅਮਰਿੰਦਰ ਸਿੰਘ ਜੀ, ਮੁੱਖ ਮੰਤਰੀ ਪੰਜਾਬ ਦਾ ਧੰਨਵਾਦ ਕਰਦਾ ਹਾਂ ਅਤੇ ਉਨ੍ਹਾਂ ਦੀ ਦੂਰਅੰਦੇਸ਼ੀ ਸੋਚ ਨੂੰ ਸੈਲਿਊਟ ਕਰਦਾ ਹਾਂ। ਔਰ ਸਪੀਕਰ ਸਾਹਿਬ, ਦੋ ਸਾਲ ਪਹਿਲਾਂ ਪੰਜਾਬ ਵਾਸੀਆਂ ਨੇ ਆਪਣੀ ਦੂਰਅੰਦੇਸ਼ੀ ਦਿਖਾਉਂਦਿਆਂ  ਦਸ ਸਾਲ

ਤੋਂ ਪੰਜਾਬ ਰਾਜ ਵਿੱਚ ਪਸਰੇ ਜੰਗਲ ਰਾਜ ਨੂੰ ਤਹਿਸ ਨਹਿਸ ਕਰਕੇ ਆਪਣੇ ਹਰਮਨ ਪਿਆਰੇ ਨੇਤਾ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਹੇਠ ਬਹੁਤ ਹੀ ਇਤਿਹਾਸਕ ਬਹੁਮਤ ਵਾਲੀ ਕਾਂਗਰਸ ਸਰਕਾਰ ਬਣਾਈ ਔਰ ਵਿਰੋਧੀ ਧਿਰ ਔਰ ਸਾਬਕਾ ਸਰਕਾਰ ਜਿਹੜੀ ਕਿ 25 ਸਾਲ ਰਾਜ ਕਰਨ ਦਾ ਸੁਪਨਾ ਲੈਂਦੀ ਸੀ ਉਨ੍ਹਾਂ ਨੂੰ ਵਿਰੋਧੀ ਧਿਰ ਵਿਚਰਨ ਵਜੋਂ ਵੀ ਨਾਕਾਮ ਕਰ ਦਿੱਤਾ। ਅੱਜ ਉਹ ਵਿਰੋਧੀ ਧਿਰ ਬਣਨ ਦੇ ਕਾਬਿਲ ਵੀ ਨਹੀਂ ਰਹੇ ਹਨ। ਔਰ ਸਪੀਕਰ ਸਾਹਿਬ ਜੋ ਖਜ਼ਾਨੇ ਦੇ ਹਾਲਾਤ ਹੋਏ, ਔਰ ਖਜ਼ਾਨੇ ਦੀ ਮਜੀਠੀਆ ਸਾਹਿਬ ਗੱਲ ਕਰ ਰਹੇ ਸੀ ਕਿ ਖਜ਼ਾਨੇ ਤੇ ਬੋਝ ਪਾਇਆ ਜਾ ਰਿਹਾ ਹੈ, ਖਜ਼ਾਨੇ ਨੂੰ ਲੁੱਟਿਆ ਜਾ ਰਿਹਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਖਜ਼ਾਨੇ ਦੇ ** ** ਤਾਂ ਇੱਧਰ ਬੈਠੇ ਹਨ। ਖਜ਼ਾਨਾ ਤਾਂ ਇਨ੍ਹਾਂ ਨੇ ਲੁੱਟਿਆ ਹੈ।

**ਮਾਨਯੋਗ ਸਪੀਕਰ:** ** ** ਸ਼ਬਦ ਕੱਟ ਦਿਓ।

**ਡਾ. ਰਾਜ ਕੁਮਾਰ ਚੱਬੇਵਾਲ:** ਖਜ਼ਾਨੇ ਦੀ ਤਹਿਸ ਨਹਿਸ ਤਾਂ ਇਨ੍ਹਾਂ ਨੇ ਕੀਤੀ ਹੈ। ਔਰ ਇਹ ਦੋ ਲੱਖ ਅੱਠ ਹਜ਼ਾਰ ਕਰੋੜ ਦਾ ਕਰਜ਼ਾ ਪੰਜਾਬ ਤੇ ਛੱਡ ਗਏ ਔਰ ਇਹ ਭੁਗਤਣਾ ਕਿਸ ਨੂੰ ਪਿਆ? ਪੰਜਾਬ ਨੂੰ, ਪੰਜਾਬ ਦੀ ਜਨਤਾ ਨੂੰ ਭੁਗਤਣਾ ਪਿਆ। ਪੰਜਾਬ ਖੁਸ਼ਕਿਸਮਤ ਸੀ, ਪੰਜਾਬੀਆਂ ਦੀ ਖੁਸ਼ਕਿਸਮਤੀ ਸੀ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ। ਔਰ ਇਹ ਹੈਰਾਨ ਹਨ, ਇਹ ਨਾ ਇਨ੍ਹਾਂ ਨੂੰ ਸਮਝ ਆ ਰਿਹਾ ਹੈ, ਨਾ ਹੀ ਹਜ਼ਮ ਹੋ ਰਿਹਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੋ ਸਾਲਾਂ ਦੇ ਵਿੱਚ ਜੋ ਵਿਕਾਸ ਕਰ ਰਹੀ ਹੈ ਜੋ ਬਹੁ ਦਿਸ਼ਾਵੀ ਤੇ ਬਹੁ ਪ੍ਰਭਾਵੀ ਵਿਕਾਸ ਕਰ ਰਹੀ ਹੈ, ਉਹ ਸ਼ਾਇਦ ਇਨ੍ਹਾਂ ਦੀ ਸਮਝ ਤੋਂ ਬਾਹਰ ਹੈ। ਔਰ ਇਸ ਲਈ ਮੈਂ ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਪੰਜਾਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਜਦੋਂ ਇਸ ਵਾਰ ਬਜਟ ਪੇਸ਼ ਕਰ ਰਹੇ ਸੀ, ਨਾਰਮਲੀ ਅਜਿਹਾ ਬਜਟ ......

**ਡਾਕਟਰ ਰਾਜ ਕੁਮਾਰ ਚੱਬੇਵਾਲ:** ਜਾਰੀ...........

ਜਦੋਂ ਵਿੱਤ ਮੰਤਰੀ ਜੀ ਬਜਟ ਪੇਸ਼ ਕਰ ਰਹੇ ਸੀ, ਨਾਰਮਲੀ ਜਿਸ ਤਰ੍ਹਾਂ ਆਖੀਰਲਾ ਬਜਟ ਮੋਦੀ ਸਰਕਾਰ ਨੇ ਪੇਸ਼ ਕੀਤਾ। ਲੋਕਾ ਨੂੰ ਬਹੁਤ ਵਧੀਆ ਬਜਟ ਦਰਸਾਉਣ ਦੀ ਕੋਸ਼ਿਸ਼ ਕੀਤੀ ਪਰ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਜਿਹੜਾ ਇਹ ਬਜਟ ਪੇਸ਼ ਕੀਤਾ, ਇਹ ਬਹੁਤ ਇਤਿਹਾਸਿਕ ਬਜਟ ਪੇਸ਼ ਕੀਤਾ। ਇਹ ਇੱਕ ਡਰੀਮ ਬਜਟ ਹੈ ਜਿਹੜਾ ਕਿ ਪੀ. ਚੰਦਬਰਮ ਜੀ ਨੇ ਇੱਕ ਵਾਰ 1997 ਦੇ ਵਿੱਚ ਪੇਸ਼ ਕੀਤਾ ਸੀ ਜਿਸ ਵਿੱਚ ਇਕਨਾਮਿਕ ਰਿਫਾਰਮਜ਼ ਦੀ ਗੱਲ ਹੈ, ਜਿਸ ਵਿੱਚ ਇਨਕਮ ਟੈਕਸ ਰੇਟਸ ਨੂੰ ਘੱਟ ਕਰਨ ਦੀ ਗੱਲ ਕੀਤੀ ਸੀ। ਔਰ ਅੱਜ ਇਹ ਬਹੁਤ ਹੀ ਪ੍ਰਭਾਵੀ ਬਜਟ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਵੱਲੋਂ ਪੇਸ਼ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਕੌਮ ਦੀ ਖੁਸ਼ਕਿਸਮਤੀ ਹੈ ਕਿ ਜਿਹੜੇ ਗਰਜਣ ਵਾਲੇ ਬਾਦਲ ਹਨ, ਉਹ

ਇੱਧਰੋਂ ਗਰਜਦੇ-ਗਰਜਦੇ ਉੱਧਰ ਤੱਕ ਪਹੁੰਚ ਗਏ ਅਤੇ ਮੈਨੂੰ ਲੱਗਦਾ ਹੈ ਕਿ ਉੱਧਰੋਂ ਬਾਹਰ ਚਲੇ ਜਾਣਗੇ। ਔਰ ਸਾਡਾ ਜਿਹੜਾ ਇਹ ਬਾਦਲ ਹੈ, ਇਹ ਬਰਸਣ ਵਾਲਾ ਬਾਦਲ ਹੈ। ਸਪੀਕਰ ਸਾਹਿਬ, ਬਹੁਤ ਵਧੀਆ ਬਜਟ ਪੇਸ਼ ਕੀਤਾ ਗਿਆ ਔਰ ਇਸ ਬਜਟ ਦੇ ਵਿੱਚ ਦੋ ਗੱਲਾਂ ਜੋ ਮੈਨੂੰ ਬਹੁਤ ਚੰਗੀਆਂ ਲੱਗੀਆਂ ਕਿਉਂਕਿ ਮੈਂ ਜ਼ਿਆਦਾ ਅੰਕੜਿਆਂ ਦੇ ਵਿੱਚ ਨਹੀਂ ਪੈਣਾ ਚਾਹੁੰਦਾ। ਸਾਡੇ ਬਜਟ ਵਿੱਚ ਆਲਰੇਡੀ ਅੰਕੜੇ ਮੌਜੂਦ ਹਨ। ਦੋ ਗੱਲਾਂ ਸਾਡੇ ਵਿੱਤ ਮੰਤਰੀ ਸਾਹਿਬ ਨੇ ਕੀਤੀਆਂ, ਜੋ ਮੈਨੂੰ ਬਹੁਤ ਚੰਗੀਆਂ ਲੱਗਦੀਆਂ ਹਨ ਕਿ ਅੰਮ੍ਰਿਤਸਰ। ਅੱਜ ਤੁਸੀਂ ਦੇਖਿਆ ਹੋਣਾ ਹੈ ਕਿ ਜਿਹੜੇ ਸਾਡੇ ਵੱਡੇ ਸ਼ਹਿਰ ਹਨ, ਉਨ੍ਹਾਂ ਵਿੱਚ ਪੀਣ ਵਾਲਾ ਪਾਣੀ ਦੂਸ਼ਿਤ ਹੋ ਰਿਹਾ ਹੈ ਔਰ ਸਾਡੇ ਲੋਕ ਭਿਆਨਕ ਬਿਮਾਰੀਆਂ ਦੀ ਲਪੇਟ ਵਿੱਚ ਆ ਰਹੇ ਹਨ। ਉਸ ਨੂੰ ਮੁੱਖ ਰੱਖਦੇ ਹੋਏ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਅੰਮ੍ਰਿਤਸਰ, ਲੁਧਿਆਣਾ, ਬਠਿੰਡਾ ਅਤੇ ਪਟਿਆਲਾ ਸ਼ਹਿਰਾਂ ਦੇ ਵਿੱਚ ਡਰਿੰਕਿੰਗ ਸਰਫੇਸ ਵਾਟਰ ਦੀ ਯੋਜਨਾ 4800 ਕਰੋੜ ਰੁਪਏ ਦੇ ਨਾਲ ਲਾਂਚ ਕੀਤੀ ਹੈ, ਮੈਂ ਇਨ੍ਹਾਂ ਨੂੰ ਬਹੁਤ-ਬਹੁਤ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਔਰ ਦੂਸਰੀ ਜੋ ਸਭ ਤੋਂ ਚੰਗੀ ਗੱਲ ਵਿੱਤ ਮੰਤਰੀ ਜੀ ਨੇ ਕੀਤੀ, ਉਹ ਕਈ ਵਾਰ ਟੀਮ ਨੂੰ ਛੱਕਾ ਚਾਹੀਦਾ ਹੁੰਦਾ ਹੈ ਅਤੇ ਉਹ ਛੱਕਾ ਵੱਜ ਜਾਂਦੀ ਹੈ ਤੇ ਟੀਮ ਜਿੱਤ ਜਾਂਦੀ ਹੈ। ਜਾਂਦੇ-ਜਾਂਦੇ ਜੋ ਸਪੀਚ ਦੇ ਐਂਡ ਦੇ ਵਿੱਚ ਪੈਟਰੋਲ 5 ਰੁਪਏ ਸਸਤਾ ਅਤੇ ਡੀਜ਼ਲ 1 ਰੁਪਏ ਸਸਤਾ ਕੀਤਾ ਹੈ, ਮੈਂ ਸਮਝਦਾ ਹਾਂ ਕਿ ਇਹ ਦੋ ਕੰਮ ਮੁੱਖ-ਬਿੰਦੂ ਹਨ। (ਥੰਪਿੰਗ)। ਮੈਂ ਇਸ ਦੇ ਲਈ ਵਿੱਤ ਮੰਤਰੀ ਜੀ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ। ਵਿੱਤ ਮੰਤਰੀ ਸਾਹਿਬ, ਕੈਪਟਨ ਸਾਹਿਬ ਦੀ ਸਰਕਾਰ ਨੇ ਜੋ 2 ਬੜੇ ਕੰਮ ਹਨ, ਉਹ ਬਹੁਤ ਇਤਿਹਾਸਿਕ ਕੀਤੇ ਹਨ। ਪੰਜਾਬ ਦਾ ਕਿਸਾਨ ਜਿਹੜਾ ਕਿ ਪੰਜਾਬ ਦਾ ਨਹੀਂ ਬਲਕਿ ਪੂਰੇ ਹਿੰਦੁਸਤਾਨ ਦੀ ਰੀੜ੍ਹ ਦੀ ਹੱਡੀ ਹੈ। ਔਰ ਪੰਜਾਬ ਦਾ ਖਜ਼ਾਨਾ ਸਾਨੂੰ ਜਿਸ ਹਾਲਤ ਦੇ ਵਿੱਚ ਮਿਲਿਆ, ਉਸ ਹਾਲਤ ਦੇ ਬਾਵਜੂਦ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪਣੀ ਕਹਿਣੀ ਨੂੰ, ਕਥਨੀ ਦੇ ਵਿੱਚ ਬਦਲ ਲਿਆ। 5 ਲੱਖ 83 ਹਜ਼ਾਰ ਕਿਸਾਨਾਂ ਦਾ ਕਰਜ਼ਾ ਲਗਭੱਗ 4.5 ਹਜ਼ਾਰ ਕਰੋੜ ਰੁਪਏ ਤੋਂ ਵੀ ਜ਼ਿਆਦਾ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ। ਔਰ ਇਸ ਤੋਂ ਇਲਾਵਾ ਹੁਣ 3000 ਕਰੋੜ ਰੁਪਏ ਦੀ ਪ੍ਰੋਵੀਜ਼ਨ ਇਸ ਬਜਟ ਵਿੱਚ ਰੱਖੀ ਹੈ। ਸੋ, ਮੈਂ ਵਿੱਤ ਮੰਤਰੀ ਸਾਹਿਬ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ। ਕੈਪਟਨ ਸਾਹਿਬ ਦੀ ਸਰਕਾਰ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ। ਕੈਪਟਨ ਸਾਹਿਬ ਨੇ ਜੋ ਸਭ ਤੋਂ ਵੱਡਾ ਇਤਿਹਾਸਿਕ ਕੰਮ ਕੀਤਾ ਹੈ, ਉਹ ਹੈ ਲੰਗਰ ਤੇ ਜੀ.ਐਸ.ਟੀ. ਮੁਆਫ ਕੀਤੀ। ਇਸ ਦੇ ਨਾਲ ਪੰਜਾਬ ਦਾ ਭਲਾ ਤਾਂ ਕੀਤਾ ਹੀ ਕੀਤਾ ਹੈ ਪਰ ਸਪੀਕਰ ਸਾਹਿਬ, ਉਹ ਭਲਾ ਕੇਵਲ ਪੰਜਾਬ ਦਾ ਹੀ ਨਹੀਂ ਹੋਇਆ ਬਲਕਿ ਜਿੱਥੇ ਪੂਰੇ ਹਿੰਦੁਸਤਾਨ ਵਿੱਚ ਲੰਗਰ ਚੱਲਦਾ ਹੈ, ਉਹ ਸਾਰੇ ਹਿੰਦੁਸਤਾਨ ਦਾ ਫਾਇਦਾ ਹੋਇਆ। ਔਰ ਉਹ ਕੈਪਟਨ ਸਾਹਿਬ ਦੀ ਸੋਚ ਸਦਕਾ ਫਾਇਦਾ ਹੋਇਆ ਹੈ। ਸੋ ਕੈਪਟਨ ਸਾਹਿਬ ਦੀ ਸਰਕਾਰ ਨੂੰ ਬਹੁਤ-ਬਹੁਤ ਮੁਬਾਰਕਬਾਦ। ਕਿਉਂਕਿ ਮੇਰਾ ਹਲਕਾ ਪੂਰਨ ਤੌਰ ਤੇ ਦਿਹਾਤੀ ਹੈ ਔਰ ਮੈਂ ਮੰਤਰੀ ਸਾਹਿਬ ਦਾ ਇਹ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਸਮਾਰਟ ਵਿਲੇਜ

ਕੈਂਪੇਨ, ਜੋ ਉਨ੍ਹਾਂ ਨੇ ਸ਼ੁਰੂ ਕੀਤੀ ਹੈ ਜਿਸ ਦੇ ਤਹਿਤ 2600 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਦੇ ਲਈ ਮੈਂ ਉਨ੍ਹਾਂ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। ਸਮਾਰਟ ਵਿਲੇਜ ਦੇ ਕੈਂਪੇਨ ਤਹਿਤ ਸਾਨੂੰ ਕਾਫੀ ਪੈਸੇ ਮਿਲ ਵੀ ਚੁੱਕੇ ਹਨ ਔਰ ਇਸ ਤੋਂ ਇਲਾਵਾ ਜਿਹੜੀ ਮਨਰੇਗਾ ਵਿੱਚ 92% ਦੀ ਇਨਕਰੀਸ ਦਿੱਤੀ ਹੈ। ਜਿਹੜੀ ਪਹਿਲਾਂ 360 ਕਰੋੜ ਸੀ, ਉਸ ਦੀ ਹੁਣ ਪ੍ਰੋਵੀਜ਼ਨ 500 ਕਰੋੜ ਰੁਪਏ ਦੀ ਕਰ ਦਿੱਤੀ ਗਈ ਹੈ। ਇਹ ਵੀ ਬਹੁਤ ਅੱਛੀ ਗੱਲ ਹੈ। ਇੰਨਾ ਹੀ ਨਹੀਂ, ਸ਼ਹਿਰਾਂ ਦੇ ਵਿੱਚ ਮਿਨੀਮਮ ਇਨਕਮ ਗਰੰਟੀ ਜੋ ਕਿ ਸਾਡੇ ਨੌਜਵਾਨ....

**ਡਾ. ਰਾਜ ਕੁਮਾਰ (ਚੱਬੇਵਾਲ, ਐਸ.ਸੀ.): (ਜਾਰੀ).....**

ਜਿਹੜੇ ਸਾਡੇ ਨੌਜਵਾਨ ਬੇਕਾਰ ਸਨ, ਉਨ੍ਹਾਂ ਨੂੰ ਰੁਜ਼ਗਾਰ ਦੇਣ ਲਈ ਸੌ ਦਿਨਾਂ ਦੀ ਮੇਰਾ ਕੰਮ, ਮੇਰਾ ਮਾਣ ਰੁਜ਼ਗਾਰ ਗਾਰੰਟੀ ਸਕੀਮ ਵੀ ਬਜਟ ਵਿੱਚ ਇੱਕ ਬਹੁਤ ਵੱਡਾ ਉਪਰਾਲਾ ਹੈ। ਔਰ ਇਸ ਤੋਂ ਇਲਾਵਾ ਜਿੱਥੇ ਮੇਰਾ ਹਲਕਾ ਦਿਹਾਤੀ ਹੈ, ਉਥੇ ਹੀ ਸਾਡੇ ਕੰਢੀ ਦਾ ਏਰੀਆ ਵੀ ਬਹੁਤ ਜ਼ਿਆਦਾ ਹੈ। ਕੰਢੀ ਦੇ ਲਈ ਅਤੇ ਬਾਰਡਰ ਦੇ ਪਿੰਡਾਂ ਦੇ ਲਈ, ਜੋ ਡਿਵੈੱਲਪਮੈਂਟ ਬੋਰਡ ਬਣਾਏ ਹਨ, ਇਹ ਕੈਪਟਨ ਸਰਕਾਰ ਦੇ ਉਪਰਾਲੇ ਸਦਕਾ ਹੋਇਆ ਹੈ, ਇਹ ਵੀ ਇੱਕ ਬਹੁਤ ਮਾਣ ਵਾਲੀ ਗੱਲ ਹੈ।ਇਨ੍ਹਾਂ ਬੋਰਡਜ਼ ਦੇ ਤਹਿਤ ਕੰਢੀ ਅਤੇ ਬਾਰਡਰ ਪਿੰਡਾਂ ਦੀਆਂ ਜਿਹੜੀਆਂ ਸਮੱਸਿਆਵਾਂ ਹਨ, ਉਹ ਲਗਭਗ ਬਰਾਬਰ ਹਨ। ਦੋਨੋਂ ਇਲਾਕੇ ਪਛੜੇ ਹੋਏ ਹਨ। ਸੋ, ਇਨ੍ਹਾਂ ਦੇ ਲਈ ਡਿਵੈੱਲਪਮੈਂਟ ਬੋਰਡ ਬਣਾ ਕੇ, ਜੋ ਸਹੂਲਤਾਂ ਮਿਲੀਆਂ ਹਨ। ਇਹ ਵੀ ਇੱਕ ਬਹੁਤ ਵੱਡਾ ਉਪਰਾਲਾ ਹੈ। ਬਜਟ ਦੇ ਵਿੱਚ ਇੱਕ ਖਿੱਚ ਦਾ ਕੇਂਦਰ ਹੈ ਔਰ ਹਰ ਸਰਕਾਰ ਦੀ ਤਰਜੀਹ ਐਜੂਕੇਸ਼ਨ ਅਤੇ ਹੈਲਥ ਤੇ ਹਮੇਸ਼ਾ ਰਹਿੰਦੀ ਹੈ। ਐਜੂਕੇਸ਼ਨ ਦੇ ਤਹਿਤ ਜਿੱਥੇ 9.5 ਪਰਸੈਂਟ ਐਪਰੋਕਸੀਮੇਟਲੀ ਤੇ ਹੈਲਥ ਉੱਤੇ 10.87 ਪਰਸੈਂਟ ਦਾ, ਜੋ ਵਾਅਦਾ ਕੀਤਾ ਗਿਆ, ਇਹ ਬਜਟ ਵਿੱਚ ਬਹੁਤ ਹੀ ਖਿੱਚ ਦਾ ਕੇਂਦਰ ਰਹੀ ਹੈ।ਇਸੇ ਤਰ੍ਹਾਂ ਪ੍ਰੀ-ਪ੍ਰਾਇਮਰੀ ਕਲਾਸਿਜ਼ ਸ਼ੁਰੂ ਕਰਕੇ ਸਮਾਰਟ ਸਕੂਲ ਬਣਾਏ ਜਾ ਰਹੇ ਹਨ।ਮੇਰਾ ਖਿਆਲ ਹੈ ਕਿ ਹਿੰਦੋਸਤਾਨ ਦੇ ਵਿੱਚ ਇਹ ਇੱਕ ਇਤਿਹਾਸਕ ਕਦਮ ਹੈ ਔਰ ਸਿਹਤ ਦੇ ਵਿੱਚ ਮੈਂ ਖਾਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਸਾਡੇ ਹੈਲਥ ਅਤੇ ਸਿਹਤ ਸਬੰਧੀ ਫਾਈਨਾਂਸ ਦੀ ਪ੍ਰਾਬਲਮ ਰਹਿੰਦੀ ਹੈ, ਬਜਟ ਦੀਆਂ ਪ੍ਰਾਬਲਮਜ਼ ਆਉਂਦੀਆਂ ਰਹਿੰਦੀਆਂ ਹਨ ਪਰ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਅਤੇ ਹੈਲਥ ਨੂੰ ਜੋ ਪ੍ਰੋਵੀਜ਼ਨਜ਼ ਦਿੱਤੀਆਂ ਹਨ, ਜੋ ਉਨ੍ਹਾਂ ਲਈ ਕੀਤਾ ਹੈ, ਉਸ ਤੋਂ ਵੀ ਜ਼ਿਆਦਾ ਉਨ੍ਹਾਂ ਨੂੰ ਦਿੱਤਾ ਜਾਵੇ ਤਾਂ ਕਿ ਐਜੂਕੇਸ਼ਨ ਅਤੇ ਹੈਲਥ ਦੇ ਵਿੱਚ ਬਹੁਤੀਆਂ ਸਮੱਸਿਆਵਾਂ ਨਾ ਆ ਸਕਣ। ਜਿਹੜੀ ਸੈਂਟਰ ਸਰਕਾਰ ਵੱਲੋਂ ਆਯੁਸ਼ਮਾਨ ਬੀਮਾ ਯੋਜਨਾ ਸ਼ੁਰੂ ਕੀਤੀ ਗਈ, ਉਸ ਦੇ ਤਹਿਤ ਲਗਭਗ 15 ਲੱਖ ਪਰਿਵਾਰ ਹੀ ਕਵੱਰ ਹੁੰਦੇ ਸਨ। ਪਰ ਕੈਪਟਨ ਸਰਕਾਰ ਦੀ ਦੂਰਦਰਸ਼ੀ ਸੋਚ ਸਦਕਾ ਜਿੱਥੇ ਭਗਤ ਪੂਰਨ ਸਿਹਤ ਬੀਮਾ ਯੋਜਨਾ ਤਹਿਤ ਸਿਰਫ ਪੰਜਾਹ ਹਜ਼ਾਰ ਦਾ ਕਵੱਰ ਮਿਲਦਾ ਸੀ, ਉਥੇ 40 ਲੱਖ ਪਰਿਵਾਰਾਂ ਨੂੰ ਪੰਜ ਲੱਖ ਦਾ

ਕਵੱਰ ਦਿੱਤਾ।ਇਹ ਵੀ ਮੇਰਾ ਖਿਆਲ ਹੈ ਕਿ ਹਿੰਦੋਸਤਾਨ ਵਿੱਚ ਕੈਪਟਨ ਸਰਕਾਰ ਨੇ ਇਹ ਇੱਕ ਇਤਿਹਾਸ ਰਚਿਆ ਹੈ। ਇਸ ਕੰਮ ਦੇ ਲਈ ਸਾਨੂੰ 300 ਕਰੋੜ ਰੁਪਿਆ ਮਿਲਿਆ ਹੈ। ਉਸ ਲਈ ਮੈਂ ਉਨ੍ਹਾਂ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਨਾ ਚਾਹੁੰਦਾ ਹਾਂ। ਹੈਲਥ ਵਿੱਚ ਸਰਬੱਤ ਸਿਹਤ ਬੀਮਾ ਯੋਜਨਾ ਤਹਿਤ 42 ਲੱਖ ਪਰਿਵਾਰ ਕਵੱਰ ਹੋਣੇ ਹਨ, ਉਸ ਤੋਂ ਇਲਾਵਾ ਸਾਡੀ ਸਰਕਾਰ ਨੇ ਘਰ-ਘਰ ਰੁਜ਼ਗਾਰ ਦੀ ਗੱਲ ਕੀਤੀ ਸੀ, ਇਸ ਦੇ ਲਈ ਦਿਲੋਂ ਉਪਰਾਲੇ ਵੀ ਕੀਤੇ ਹਨ ਔਰ ਉਨ੍ਹਾਂ ਉਪਰਾਲਿਆਂ ਦਾ ਅਸਰ ਨਜ਼ਰ ਵੀ ਆਇਆ ਹੈ। ਜੇਕਰ ਇੰਡਸਟਰੀ ਦੀ ਗੱਲ ਕਰੀਏ ਤਾਂ ਮੰਡੀ ਗੋਬਿੰਦਗੜ੍ਹ, ਜਿੱਥੇ ਇੰਡਸਟਰੀ ਪਲਾਇਨ ਕਰ ਰਹੀ ਸੀ, ਪਿਛਲੇ ਦਸ ਸਾਲ ਤੋਂ ਯੂਨਿਟ ਬੰਦ ਸਨ, ਉਨ੍ਹਾਂ ਯੂਨਿਟਾਂ ਦਾ ਮੁੜ ਸ਼ੁਰੂ ਹੋਣਾ, ਮੰਡੀ ਗੋਬਿੰਦਗੜ੍ਹ ਵਿੱਚ ਦੁਬਾਰਾ ਰੌਣਕਾਂ ਦਾ ਆਉਣਾ, 60 ਨਵੇਂ ਯੂਨਿਟਾਂ ਦਾ ਆਉਣਾ, ਪਾਵਰ ਕੰਜ਼ਮਪਸ਼ਨ ਦਾ ਵਧਣਾ, ਇਹ ਆਪਣੇ ਆਪ ਵਿੱਚ ਇੰਡਸਟਰੀ ਦੀ ਗਰੋਥ ਹੈ।ਇਹ ਉਸ ਦੀ ਇੱਕ ਉਦਾਹਾਰਨ ਵੀ ਹੈ। ਪੂਰੇ ਪੰਜਾਬ ਵਿੱਚ ਜਦੋਂ ਇਹ ਕਿਹਾ ਜਾ ਰਿਹਾ ਸੀ ਕਿ ਕੈਪਟਨ ਸਾਹਿਬ ਦੀ ਸਰਕਾਰ ਨੇ ਕੁਝ ਨਹੀਂ ਕੀਤਾ ਪਰ ਸਪੀਕਰ ਸਾਹਿਬ, ਅਸੀਂ ਇਨ੍ਹਾਂ ਦੋ ਸਾਲਾਂ ਦੇ ਵਿੱਚ ਜਿੰਨੇ ਵੀ ਸਾਡੇ ਇਲੈਂਕਸ਼ਨ ਆਏ, ਚਾਹੇ ਕੋਈ ਬਾਇ-ਇਲੈਂਕਸ਼ਨ ਆਇਆ, ਚਾਹੇ ਕੋਈ ਕਾਰਪੋਰੇਸ਼ਨ ਦੇ ਇਲੈਂਕਸ਼ਨ ਆਏ, ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤਾਂ, ਸੰਮਤੀਆਂ ਦੀਆਂ ਚੋਣਾਂ ਵਿੱਚ ਆਇਆ, ਉਨ੍ਹਾਂ ਸਾਰੀਆਂ ਇਲੈਂਕਸ਼ਨਜ਼ ਵਿੱਚ ਜਿੱਤ ਪ੍ਰਾਪਤ ਕੀਤੀ। ਇਹ ਕੈਪਟਨ ਸਰਕਾਰ ਦੀਆਂ ਨੀਤੀਆਂ ਦਾ ਪ੍ਰਤੀਕ ਹੈ। ਔਰ ਮੈਂ ਖਾਸ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਦਲਿਤਾਂ ਲਈ ਅਤੇ ਪਛੜਿਆਂ ਲਈ, ਜੋ ਕੈਪਟਨ ਸਰਕਾਰ ਨੇ ਉਪਰਾਲਾ ਕੀਤਾ ਹੈ, ਉਸ ਲਈ ਮੈਂ ਕੈਪਟਨ ਸਰਕਾਰ ਨੂੰ ਬਹੁਤ-ਬਹੁਤ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ। ਜੇਕਰ ਕਿਸਾਨਾਂ ਦੀ ਗੱਲ ਹੋ ਰਹੀ ਹੈ ਤਾਂ ਉਹ ਕੈਪਟਨ ਸਰਕਾਰ ਦੀ ਦੂਰਦਰਸ਼ੀ ਸੋਚ ਸਦਕਾ ਹੋ ਰਹੀ ਹੈ। ਉਹ ਕਿਸਾਨਾਂ ਮਜ਼ਦੂਰਾਂ, ਦਲਿਤਾਂ ਅਤੇ ਪਛੜਿਆਂ ਦੀ ਗੱਲ ਕਰ ਰਹੀ ਹੈ। ਜਿਸ ਦੇ ਤਹਿਤ ਭੂਮੀਹੀਣ ਮਜ਼ਦੂਰਾਂ ਦੇ ਲਈ, ਪਛੜਿਆਂ ਦੇ ਲਈ, ਦਲਿਤਾਂ ਦੇ ਲਈ, ਜਿਹੜੇ ਉਨ੍ਹਾਂ ਨੇ ਕੋਆਪਰੇਟਿਵ ਸੁਸਾਇਟੀਜ਼ ਤੋਂ ਕਰਜ਼ੇ ਲਏ ਹੋਏ ਹਨ, ਉਨ੍ਹਾਂ ਨੂੰ ਮੁਆਫ ਕਰਨ ਦੀ ਗੱਲ ਵੀ ਕੀਤੀ ਗਈ ਹੈ। ਇਸ ਦੇ ਲਈ ਮੈਂ ਆਪਣੀ ਸਰਕਾਰ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ ਔਰ ਇਸ ਤੋਂ ਇਲਾਵਾ ਪਿਛਲੇ ਸੈਸ਼ਨ ਦੇ ਵਿੱਚ....

**ਸ਼੍ਰੀ ਰਾਜ ਕੁਮਾਰ ਚੱਬੇਵਾਲ :**ਜਾਰੀ..... ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ। ਇਸ ਤੋਂ ਇਲਾਵਾ ਪਿਛਲੇ ਸੈਸ਼ਨ ਦੇ ਵਿਚ promotion in reservation for Scheduled Castes ਜ਼ੋ ਕਾਨੂੰਨ ਲਿਆਂਦਾ ਹੈ ਇਸ ਕਾਨੂੰਨ ਨੂੰ ਲਿਆਉਣ ਦੇ ਲਈ ਕਿਉਂਕਿ ਸਾਲ 2006 ਵਿਚ ਵੀ ਪਹਿਲਾਂ ਸਾਡੀ ਕੈਪਟਨ ਸਰਕਾਰ ਇਹ ਕਾਨੂੰਨ ਲਿਆਈ ਸੀ।ਮੈਂ ਤੁਹਾਡੇ ਰਾਹੀਂ ਸਾਡੇ ਵੈਲਫੇਅਰ ਮਨਿਸਟਰ ਸਾਧੂ ਸਿੰਘ ਧਰਮਸੋਤ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਾਨੂੰਨ ਪਾਸ ਹੋ ਚੁੱਕਾ ਹੈ ਪਰ ਇਸ ਕਾਨੂੰਨ ਨੂੰ ਪੂਰੀ ਤਰ੍ਹਾਂ ਲਾਗੂ ਨਹੀਂ ਕੀਤਾ ਗਿਆ।ਜਿਸ ਕਰਕੇ ਸਾਡੇ ਜਿਹੜੇ ਦਲਿਤ ਕਰਮਚਾਰੀ ਹਨ ਉਹ ਅੱਜ ਵੀ ਪ੍ਰੇਸ਼ਾਨ ਹਨ। ਕਿਉਂਕਿ ਕੈਪਟਨ

ਸਾਹਿਬ ਨੇ ਇਹ ਕਾਨੂੰਨ ਪਾਸ ਕਰ ਦਿੱਤਾ ਹੈ ਮੈਂ ਆਪਣੇ ਮੰਤਰੀ ਸਾਥੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਨੂੰਨ ਨੂੰ 85ਵੀਂ ਸੋਧ ਲਾਗੂ ਕਰਵਾਈ ਜਾਵੇ ਤਾਂ ਕਿ ਪੰਜਾਬ ਵਿਚ ਇਸ ਕਾਨੂੰਨ ਦਾ ਵੱਧ ਤੋਂ ਵੱਧ ਲਾਭ ਮਿਲ ਸਕੇ। ਔਰ ਸਪੀਕਰ ਸਾਹਿਬ, ਸਾਡੇ ਪੂਰੇ ਪੰਜਾਬ ਦੇ ਵਿਚ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੀ ਗੱਲ ਹੋ ਰਹੀ ਹੈ।ਸਾਡੇ ਡਾਕਟਰ ਸੁੱਖੀ ਜੀ ਵੀ ਇਹ ਗੱਲ ਕਰ ਰਹੇ ਸਨ ਕਿ ਇਹ ਸਕਾਲਰਸ਼ਿਪ ਸਾਡੇ ਸਟੂਡੈਂਟਸ ਨੂੰ ਨਹੀਂ ਮਿਲ ਰਹੀ। ਇਸ ਦੇ ਅਧੀਨ ਤਿੰਨ ਸੌ ਕਰੋੜ ਤੋਂ ਵੀ ਜ਼ਿਆਦਾ ਪੈਸੇ ਰੱਖੇ ਗਏ ਹਨ ਤਾਂ ਕਿ ਸਾਡੇ ਵਿਦਿਆਰਥੀਆਂ ਨੂੰ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇ ਵਿਚ ਕੋਈ ਸਮੱਸਿਆ ਨਾ ਆਵੇ। ਮੈਂ ਆਪਣੇ ਮੈਂਬਰ ਸਾਥੀ ਜੀ ਨੂੰ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਵੱਲੋਂ ਇਸ ਸਕਾਲਰਸ਼ਿਪ ਲਈ ਆਡਿਟ ਵੀ ਕੰਪਲੀਟ ਕਰ ਲਏ ਗਏ ਹਨ, ਪਰ ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀ ਮੋਦੀ ਸਰਕਾਰ ਨੂੰ ਵੀ ਪੁੱਛੋ ਕਿ ਜਿਹੜੀ ਪਹਿਲਾਂ ਪੋਸਟ ਮੈਟ੍ਰਿਕ ਸਕਾਲਰਸ਼ਿਪ ਲਈ ਤਿੰਨ ਹਜ਼ਾਰ ਕਰੋੜ ਰੁਪਿਆ ਰੱਖਦੀ ਸੀ ਇਸ ਵਾਰ ਉਨ੍ਹਾਂ ਨੇ 28 ਸੌ ਕਰੋੜ ਰੁਪਿਆ ਰੱਖਿਆ ਹੈ।ਇਸ ਨਾਲ ਤਾਂ ਏਰੀਅਰ ਵੀ ਪੂਰੇ ਨਹੀਂ ਹੋਣੇ। ਪੂਰੇ ਹਿੰਦੁਸਤਾਨ ਦੇ ਏਰੀਅਰ ਬਕਾਇਆ ਹਨ।ਇਸ ਵਿਚ 16 ਸੌ ਕਰੋੜ ਰੁਪਿਆ ਤਾਂ ਸਾਡੇ ਪੰਜਾਬ ਦਾ ਹੀ ਬਕਾਇਆ ਹੈ।ਇਸ ਤੋਂ ਇਲਾਵਾ ਸਪੀਕਰ ਸਾਹਿਬ, ਅੰਤ ਵਿਚ ਮੈਂ ਜੋ ਸਾਡੇ ਪੰਜਾਬ ਦੇ ਲਿੰਕ ਰੋਡ ਹਨ, ਇਸ ਵਾਸਤੇ ਮੈਂ PWD ਮਨਿਸਟਰ ਸਿੰਗਲਾ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਪੂਰੇ ਪੰਜਾਬ ਵਿਚ ਜਿੱਥੇ ਪਿਛਲੇ ਦਸ ਸਾਲਾਂ ਦੇ ਵਿਚ ਅਕਾਲੀ ਸਰਕਾਰ ਨੇ 42 ਹਜ਼ਾਰ ਕਿਲੋਮੀਟਰ ਰੋਡਜ਼ ਬਣਾਏ ਸੀ, ਰਿਪੇਅਰ ਕੀਤੀ ਸੀ। ਪਰ ਅਸੀਂ 62 ਹਜ਼ਾਰ ਕਿਲੋਮੀਟਰ ਸੜਕਾਂ ਅਸੀਂ ਪੰਜਾਬ ਵਿਚ ਬਣਾ ਰਹੇ ਹਾਂ।ਅੰਤ ਵਿਚ ਸਪੀਕਰ ਸਾਹਿਬ ਮੈਂ ਤੁਹਾਡਾ ਖਾਸ ਤੌਰ ਤੇ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਨਾ ਚਾਹੁੰਦਾ ਹਾਂ। ਤੁਸੀਂ ਦੋ ਸਾਲ ਵਿਚੋਂ ਮੈਨੂੰ ਵੈਸੇ ਤਾਂ ਮੇਰੀ maiden speech ਹੈ ਪਰ ਤੁਸੀਂ ਪ੍ਰਸਤਾਵਾਂ ਤੇ ਵੀ ਅਤੇ ਸਵਾਲਾਂ ਤੇ ਵੀ ਮਾਣ ਸਤਿਕਾਰ ਬਖਸ਼ਿਆ ਹੈ। ਸਪੀਕਰ ਸਾਹਿਬ ਤੁਹਾਡਾ ਬਹੁਤ ਸਹਿਯੋਗ ਰਿਹਾ ਹੈ।ਮੈਂ ਧੰਨਵਾਦ ਕਰਦਾ ਹਾਂ। ਮੈਂ ਆਪਣੇ ਵਿੱਤ ਮੰਤਰੀ ਸਾਹਿਬ ਜੀ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਉਨ੍ਹਾਂ ਦੇ ਹਰ ਇੱਕ ਅੰਕੜੇ ਦਾ ਹਰ ਇੱਕ ਅੱਖਰ ਦਾ ਭਰਪੂਰ ਸਮਰਥਨ ਕਰਦਾ ਹੋਇਆ ਇਹ ਜ਼ਰੂਰ ਕਹਾਂਗਾ ਕਿ ਅਕਾਲੀ ਭਾਜਪਾ ਦੀ ਹਾਲਤ ਉਸ ਤਰ੍ਹਾਂ ਦੀ ਹੈ ਜਿਵੇਂ, ਗੁਰਬਾਣੀ ਵਿਚ ਕਿਹਾ ਗਿਆ ਹੈ:" ਆਪ ਨ ਦੇਹਿ ਚੁਰੂ ਭਰਿ ਪਾਨੀ, ਮੈਂ ਮਰਨ ਵਾਲੀ ਗੱਲ ਨਹੀਂ ਕਰ ਰਿਹਾ।ਮੈਂ ਦੇਣ ਵਾਲੀ ਗੱਲ ਕਰ ਰਿਹਾ ਹਾਂ ਕਿ ਆਪ ਨਾ ਦੇਹਿ ਚੁਰੂ ਭਰਿ ਪਾਨੀ, ਤਿਹ ਨਿੰਦਹਿ ਜਿਹ ਗੰਗਾ ਆਨੀ" ਜਿਹੜੇ ਕੈਪਟਨ ਸਾਹਿਬ ਪਾਣੀਆਂ ਦੀ ਗੱਲ ਕਰ ਰਹੇ ਹਨ ਉਨ੍ਹਾਂ ਨੂੰ ਨਿੰਦਣ ਦੀ ਕੋਸ਼ਿਸ਼ ਕਰ ਰਹੇ ਹਨ।ਜਿਹੜੇ ਪੰਜਾਬ ਦੇ ਵਾਧੇ ਦੀ ਗੱਲ ਕਰ ਰਹੇ ਹਨ। ਪੰਜਾਬ ਦੇ ਵਿਕਾਸ ਦੀ ਗੱਲ ਕਰ ਰਹੇ ਹਨ।ਉਨ੍ਹਾਂ ਨੂੰ ਨਿੰਦਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।ਸੋ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ, ਜੈ ਹਿੰਦ।

**ਮਾਨਯੋਗ ਸਪੀਕਰ:** ਧੰਨਵਾਦ।ਢੀਂਡਸਾ ਸਾਹਿਬ, ਪਹਿਲਾਂ ਤੁਸੀਂ ਬੋਲੋਗੇ ਜਾਂ ਪਹਿਲਾਂ ਐਨ.ਕੇ.ਸ਼ਰਮਾ ਜੀ ਬੋਲ ਲੈਣ।ਤੁਸੀਂ ਬੋਲੋਗੇ? ਹਾਂ ਜੀ ਢੀਂਡਸਾ ਸਾਹਿਬ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਲਹਿਰਾ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜਿਹੜਾ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ।ਇਸ ਬਜਟ ਵਿਚ ਬਹੁਤ ਵੱਡੇ ਵੱਡੇ ਕਲੇਮ ਵੀ ਕੀਤੇ ਗਏ ਹਨ ਤੇ ਲੋਕਾਂ ਨੂੰ ਬਹੁਤ ਆਸਾਂ ਵੀ ਦਿੱਤੀਆਂ ਗਈਆਂ ਹਨ ਕਿ ਇਹ ਹੋਏਗਾ ਉਹ ਹੋਏਗਾ।ਮੈਨੂੰ ਪ੍ਰੈੱਸ ਵਾਲਿਆਂ ਨੇ ਪੁੱਛਿਆ ਕਿ ਬਜਟ ਤੇ ਤੁਸੀਂ ਕੀ ਕਹੋਗੇ? ਮੇਰਾ ਤਾਂ ਇੱਕੋ ਕਹਿਣਾ ਸੀ ਕਿ ਇਹ ਇੱਕ ਬਹੁਤ ਵੱਡਾ farce on the people of Punjab. ਇਸ ਬਜਟ ਵਿਚ ਪੰਜਾਬ ਦੇ ਲੋਕਾਂ ਨਾਲ ਬਹੁਤ ਵੱਡਾ ਧੋਖਾ ਹੈ।ਕਿਉਂਕਿ ਇਸ ਵਿਚ Jugglery of figures ਇਸ ਵਿਚ ਬਹੁਤ ਕੁਝ ਲੁਕੋਇਆ ਗਿਆ ਹੈ ਤੇ ਬਹੁਤ ਕੁਝ ਵਧਾ ਚੜ੍ਹਾ ਕੇ ਪੇਸ਼ ਕੀਤਾ ਗਿਆ ਹੈ ਮੈਂ ਕੋਈ ਗੱਲਾਂ ਨਹੀਂ ਕਰ ਰਿਹਾ ਮੈਂ ਤੱਥਾਂ ਦੇ ਆਧਾਰ ਤੇ ਫਿੱਗਰ ਦੇ ਆਧਾਰ ਤੇ ਦੱਸਾਂਗਾ ਕਿ ਪੰਜਾਬ ਦੇ ਹਾਲਾਤ ਤੁਸੀਂ ਕਹਿ ਰਹੇ ਹੋ ਕਿ ਬਿਹਤਰ ਹੋਏ ਹਨ ਪਰ ਪੰਜਾਬ ਅੱਜ ਬਹੁਤ ਮਾੜੀ ਸਥਿਤੀ ਵੱਲ ਵਧ ਰਿਹਾ ਹੈ।ਸਪੀਕਰ ਸਾਹਿਬ, ਮਾਨਯੋਗ ਐਫ.ਐਮ. ਸਾਹਿਬ ਨੇ ਗੱਲ ਕੀਤੀ ਹੈ ਕਿ ਅਸੀਂ fiscal consolidation path ਵੱਲ ਚੱਲ ਰਹੇ ਹਾਂ ਕਿ ਅਸੀਂ ਆਰਥਿਕ ਹਾਲਾਤਾਂ ਵਿਚ ਬੜਾ ਸੁਧਾਰ ਲਿਆਂਦਾ।ਇਸ ਦੇ ਕੁਝ ਇੰਡੀਗੇਸ਼ਨ ਹੁੰਦੇ ਹਨ ਕਿ ਕੁਝ fiscal consolidation ਹੋ ਰਹੀ ਹੈ? ਪੰਜਾਬ ਬਿਹਤਰੀ ਵੱਲ ਜਾ ਰਿਹਾ ਹੈ ਜਾਂ ਹਾਲਾਤ ਮਾੜੇ ਹੋ ਰਹੇ ਹਨ।ਸਭ ਤੋਂ ਪਹਿਲਾਂ ਹੁੰਦਾ ਹੈ Economic growth ਕੀ ਗਰੋਥ ਹੋ ਰਹੀ ਹੈ ਫੇਰ ਰੈਵੇਨਿਓ, ਕਿ ਇਨਕਮ ਕਿੰਨੀ ਕੁ ਵਧ ਰਹੀ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** ... ਜਾਰੀ ...

ਫਿਰ ਹੁੰਦਾ ਹੈ ਰੈਵੇਨਿਊ ਗਰੋਥ। ਇਨਕਮ ਕਿੰਨੀ ਕੁ ਵਧ ਰਹੀ ਹੈ। ਫਿਰ ਐਕਸਪੈਂਡੀਚਰ ਤੁਸੀਂ ਕਿੰਨਾ ਕੁ ਕੰਟਰੋਲ ਕਰ ਰਹੇ ਹੋ। ਖਾਸ ਕਰਕੇ ਰੈਵੇਨਿਊ ਐਕਸਪੈਂਡੀਚਰ ਵਿੱਚ ਤੁਸੀਂ ਕਿੰਨਾ ਕੰਟਰੋਲ ਕੀਤਾ ਹੈ। ਫਿਰ ਕਰਜ਼ੇ। ਕਿੰਨੇ ਕਰਜ਼ੇ ਤੁਸੀਂ ਲਏ ਹਨ ਜਾਂ ਕਰਜ਼ਿਆਂ ਨੂੰ ਕਿੰਨਾ ਘਟਾਇਆ ਹੈ। ਰੈਵੇਨਿਊ ਡੈਫੀਸਿਟ ਅਤੇ ਫਿਸਕਲ ਡੈਫੀਸਿਟ ਦੇ ਫਿਗਰਜ਼, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ। ਜੇਕਰ ਤੁਸੀਂ ਇਹ ਸਾਰੇ ਦੇਖੋ ਤਾਂ ਪੰਜਾਬ ਦੇ ਹਾਲਾਤ ਬਹੁਤ ਮਾੜੇ ਹਨ। ਇੱਕ ਤਾਂ ਹੈਰਾਨੀ ਦੀ ਗੱਲ ਹੈ, ਸੂਬੇ ਦੀ ਆਰਥਿਕ ਹਾਲਾਤ ਦਾ ਸਭ ਤੋਂ ਵੱਡਾ ਪੈਮਾਨਾ ਹੁੰਦਾ ਹੈ ਇਕਨਾਮਿਕ ਗਰੋਥ। ਅੱਜ ਪੰਜਾਬ ਦੀ ਗਰੋਥ ਰੇਟ ਕੀ ਹੈ? ਪੰਜਾਬ ਕਿੱਧਰ ਜਾ ਰਿਹਾ ਹੈ। ਇਹ ਤਾਂ ਮੰਤਰੀ ਜੀ ਨੇ ਦੱਸਿਆ ਹੀ ਨਹੀਂ। ਤੁਸੀਂ ਪੂਰਾ ਬਜਟ ਖੋਲ੍ਹ ਕੇ ਦੇਖ ਲਵੋ, ਉਹ ਲੁਕੋ ਗਏ ਹਨ ਕਿ ਇਕਨਾਮਿਕ ਗਰੋਥ ਕੀ ਸੀ। ਜਦ ਸਾਡੀ ਸਰਕਾਰ 2016-17 ਵਿੱਚ ਸੀ, ਪੰਜਾਬ ਦਾ ਕਮਿਊਲੇਟਿਵ ਐਵਰੇਜ਼ ਗਰੋਥ ਰੇਟ ਸਰਕਾਰ ਦੇ ਅੰਕੜਿਆਂ ਮੁਤਾਬਿਕ 7.16 ਪ੍ਰਤੀਸ਼ਤ ਸੀ ਅਤੇ ਫਿਰ 2017-18 ਵਿੱਚ ਇਨ੍ਹਾਂ ਦੀ ਸਰਕਾਰ ਬਣ ਗਈ। ਉਦੋਂ ਘਟ ਕੇ, ਤੁਹਾਡੇ ਆਪਣੇ ਸਟੈਟਿਕਸ ਡਿਪਾਰਟਮੈਂਟ ਦੇ ਅੰਕੜੇ ਹਨ, 7.16 ਤੋਂ ਘਟ ਕੇ 6.27 ਰਹਿ ਗਿਆ। ਇਹ ਕਹੀ ਜਾਂਦੇ ਹਨ ਕਿ ਚਿਮਨੀਆਂ ਵਿੱਚ ਧੂੰਆਂ ਪਤਾ ਨਹੀਂ ਕਿੰਨਾ ਵਧੀ ਜਾ ਰਿਹਾ ਹੈ, ਮੈਨੂੰ ਤਾਂ ਹੈਰਾਨੀ ਹੈ। ਜੇ ਇਕਨਾਮਿਕ ਗਰੋਥ ਘਟ ਰਹੀ ਹੈ ਤਾਂ ਉਸ ਵਿੱਚ ਸਾਰਾ ਕੁਝ ਹੈ। ਇਕਨਾਮਿਕ ਗਰੋਥ ਮੀਨਜ਼ ਸੂਬੇ ਦੇ ਵਿੱਚ ਜੋ ਕੁੱਲ ਪਦਾਰਥ ਪੈਦਾ ਹੋ ਰਿਹਾ ਹੈ, ਕਿੰਨਾ

ਵਧ ਰਿਹਾ ਹੈ, ਕਿੰਨਾਂ ਘਟ ਰਿਹਾ ਹੈ। ਫਿਰ ਪਿਛਲੇ ਸਾਲ ਉਸ ਤੋਂ ਵੀ ਮਾੜਾ ਹਾਲ ਹੋ ਗਿਆ। ਜਿਹੜਾ ਹੁਣ ਚੱਲ ਰਿਹਾ ਹੈ, ਸਪੀਕਰ ਸਾਹਿਬ, ਇਨ੍ਹਾਂ ਦੇ ਅਡਵਾਂਸ ਐਸਟੀਮੇਟਸ ਕਹਿੰਦੇ ਹਨ ਕਿ ਹੋਰ ਘਟ ਕੇ 5.93 ਪ੍ਰਤੀਸ਼ਤ ਤੇ ਚਲਾ ਗਿਆ। ਇਹ ਐਡਵਾਂਸ ਐਸਟੀਮੇਟਸ ਸਨ। ਮੈਂ ਦਾਅਵਾ ਕਰਦਾ ਹਾਂ ਕਿ 5.50 ਪ੍ਰਤੀਸ਼ਤ ਤੋਂ ਉਪਰ ਨਹੀਂ ਜਾਂਦਾ ਇਨ੍ਹਾਂ ਦਾ। ਇਕਨਾਮਿਕ ਗਰੋਥ ਘਟ ਰਹੀ ਹੈ ਅਤੇ ਇਹ ਆਪਣੇ ਪੱਟ ਥਾਪੜੀ ਜਾਂਦੇ ਹਨ ਕਿ ਅਸੀਂ ਬਹੁਤ ਕੁਝ ਕਰ ਰਹੇ ਹਾਂ, ਪਤਾ ਨਹੀਂ ਪੰਜਾਬ ਨੂੰ ਕਿਥੇ ਲੈ ਕੇ ਜਾ ਰਹੇ ਹਾਂ। ਫਿਰ ਰੈਵੇਨਿਊ ਡੈਫਿਸਿਟ ਹੈ। ਰੈਵੇਨਿਊ ਡੈਫਿਸਿਟ ਕੀ ਹੈ ਕਿ ਜਿਹੜਾ ਤੁਹਾਡਾ ਪੈਸਾ ਹੈ, ਆਮਦਨ ਹੈ, ਉਹ ਕਿਥੇ ਖਰਚ ਰਹੇ ਹੋ। ਕੀ ਉਹ ਪ੍ਰੋਡਕਟਵ ਕੰਮਾਂ ਲਈ ਖਰਚ ਹੋ ਰਿਹਾ ਹੈ। ਜੇ ਤੁਹਾਡੇ ਰੈਵੇਨਿਊ ਡੈਫਿਸਿਟ ਹਾਈ ਹੋਵੇ ਤਾਂ ਉਸ ਪੈਸੇ ਨੂੰ ਤੁਸੀਂ ਕੈਪੀਟਲ ਬਣਾਉਣ ਵਾਸਤੇ, ਪ੍ਰੋਡਕਟਵ ਕੰਮਾਂ ਲਈ ਨਹੀਂ ਵਰਤ ਰਹੇ। ਸਪੀਕਰ ਸਾਹਿਬ, ਜਦੋਂ 2016-17 ਵਿੱਚ ਸਾਡੀ ਸਰਕਾਰ ਸੀ ਤਾਂ ਰੈਵੇਨਿਊ ਡੈਫੀਸਿਟ 1.7 ਪ੍ਰਤੀਸ਼ਤ ਸੀ। ਇਨ੍ਹਾਂ ਦਾ ਪਿਛਲੇ ਤੋਂ ਜਿਹੜਾ ਪਹਿਲਾ ਸਾਲ ਸੀ, 1.7 ਪ੍ਰਤੀਸ਼ਤ ਤੋਂ ਵਧ ਕੇ 2.01 ਪ੍ਰਤੀਸ਼ਤ ਹੋ ਗਿਆ। ਪਿਛਲੇ ਸਾਲ ਵਧ ਕੇ 2.3 ਪ੍ਰਤੀਸ਼ਤ ਹੋ ਗਿਆ। ਰੈਵੇਨਿਊ ਡੈਫਿਸਿਟ ਸ਼ੂਟ ਅੱਪ ਕਰ ਰਿਹਾ ਹੈ। ਇਸ ਦਾ ਮਤਲਬ ਪੈਸਾ ਸਹੀ ਪਾਸੇ ਨਹੀਂ ਲੱਗ ਰਿਹਾ। ਉਹ ਪ੍ਰੋਡਕਟਿਵ ਯੂਜ਼ ਤੇ ਨਹੀਂ ਲੱਗ ਰਿਹਾ। ਪੈਸਾ ਖਰਾਬ ਹੋ ਰਿਹਾ ਹੈ। ਰੈਵੇਨਿਊ ਐਕਸਪੈਂਡੀਚਰ ਹੈ, ਤੁਸੀਂ ਕਹਿੰਦੇ ਹੋ ਕਿ ਅਸੀਂ ਖਰਚੇ ਬੜੇ ਕੰਟਰੋਲ ਕੀਤੇ ਹਨ। ਮਾਨਯੋਗ ਐਫ.ਐਮ. ਸਾਹਿਬ ਹਰ ਜਗ੍ਹਾ ਕਹਿੰਦੇ ਹਨ ਕਿ ਅਸੀਂ ਖਰਚੇ ਬੜੇ ਕੰਟਰੋਲ ਕੀਤੇ। ਸਪੀਕਰ ਸਾਹਿਬ, ਰੈਵੇਨਿਊ ਐਕਸਪੈਂਡੀਚਰ ਕਈ ਤਰ੍ਹਾਂ ਦਾ ਹੁੰਦਾ ਹੈ, ਜਿਸ ਵਿੱਚ ਇੰਟਰਸਟ ਪੇਮੈਂਟ, ਸੈਲਰੀਜ਼, ਪੈਨਸ਼ਨਜ਼, ਰਿਟਾਇਰਮੈਂਟ, ਪਾਵਰ ਸਬਸਿਡੀ, ਡੈਵੇਲਿਊਸ਼ਨ ਆਫ ਰੂਰਲ ਅਰਬਨ ਬਾਡੀਜ਼, ਇਸ ਨੂੰ ਛੱਡ ਦਿਓ ਕਿਉਂਕਿ ਇਹ ਕੁਮਿਟਿਡ ਜਿਹੇ ਐਕਸਪੈਂਡੀਚਰ ਹੁੰਦੇ ਹਨ। ਜਿਹੜਾ ਹੋਰ ਰੈਵੇਨਿਊ ਐਕਸਪੈਂਡੀਚਰ ਹੈ, ਜਿਹੜੇ ਹੋਰ ਬਾਕੀ ਖਰਚੇ ਹਨ, ਜਿਸ ਵਿੱਚ ਸਰਕਾਰ ਦੇ ਬਕੀ ਸਾਰੇ ਖਰਚੇ ਆ ਜਾਂਦੇ ਹਨ। ਗੱਡੀਆਂ ਦੇ ਵੀ ਖਰਚੇ ਹਨ, ਬਾਕੀ ਵੀ ਬਿੱਲ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ, ਰੈਵੇਨਿਊ ਐਕਸਪੈਂਡੀਚਰ ਜਿਹੜਾ ਹੈ, ਕਿੱਥੇ ਇਨ੍ਹਾਂ ਨੇ ਰੈਵੇਨਿਊ ਐਕਸਪੈਂਡੀਚਰ ਨੂੰ ਕੰਟਰੋਲ ਕਰਕੇ ਕੈਪੀਟਲ ਐਕਸਪੈਂਡੀਚਰ ਕਰਨਾ ਸੀ। ਇਨ੍ਹਾਂ ਦੇ ਆਪਣੇ ਅੰਕੜਿਆਂ ਮੁਤਾਬਿਕ ਰੈਵੇਨਿਊ ਐਕਸਪੈਂਡੀਚਰ 5823 ਤੋਂ ਵਧ ਕੇ 16,113 ਕਰੋੜ ਹੋ ਗਿਆ ਹੈ। ਰੈਵੇਨਿਊ ਐਕਸਪੈਂਡੀਚਰ ਤਿੱਗਣਾ ਵਧਾ ਦਿੱਤਾ ਹੈ। ਤੁਸੀਂ ਕਹਿੰਦੇ ਹੋ ਕਿ ਅਸੀਂ ਰੈਵਨਿਊ ਨੂੰ ਬੜਾ ਸਹੀ ਵਰਤ ਰਹੇ ਹਾਂ, ਅਸੀਂ ਖਰਚੇ ਘਟਾ ਰਹੇ ਹਾਂ। ਆਹ ਤੁਹਾਡਾ ਰੈਵੇਨਿਊ ਐਕਸਪੈਂਡੀਚਰ ਕਿਵੇਂ ਅਸਮਾਨ ਛੂਹ ਰਿਹਾ ਹੈ। ਫਿਸਕਲ ਡੈਫੀਸਿਟ, ਸਰਕਾਰ ਜਿਹੜਾ ਕੁੱਲ ਕਰਜ਼ਾ ਲੈਂਦੀ ਹੈ, ਉਹ ਜੀ.ਐਸ.ਡੀ.ਪੀ. ਦੇ ਆਧਾਰ ਤੇ ਲੈਂਦੀ ਹੈ। ਸਾਡੇ ਵੇਲੇ 2016-17 ਵਿੱਚ 3 ਪ੍ਰਤੀਸ਼ਤ ਸੀ। ਪਿਛਲੇ ਸਾਲ 2018-19 ਵਿੱਚ ਇਨ੍ਹਾਂ ਦਾ ਵਧ ਕੇ 3.41 ਪ੍ਰਤੀਸ਼ਤ ਇਨ੍ਹਾਂ ਦੇ ਕਹਿਣ ਮੁਤਾਬਿਕ ਹੈ। ਇਸ ਸਾਲ ਜਿਹੜਾ ਇਨ੍ਹਾਂ ਨੇ ਬਜਟ ਵਿੱਚ ਰੱਖਿਆ ਹੈ, ਉਹ 3.4 ਪ੍ਰਤੀਸ਼ਤ ਹੈ। ਕਰਜ਼ਾ ਵੀ ਇਹ ਪੂਰਾ ਦਿਲ ਖੋਲ੍ਹ ਕੇ ਲੈ ਰਹੇ ਹਨ। ਸਾਨੂੰ ਕਹਿੰਦੇ ਸੀ ਤੁਸੀਂ ਪੰਜਾਬ ਤੇ ਬਹੁਤ ਵੱਡਾ ਕਰਜ਼ਾ ਚਾੜ੍ਹ ਦਿੱਤਾ। ਸਪੀਕਰ ਸਾਹਿਬ, ਇਨ੍ਹਾਂ ਦੇ ਹਾਲਾਤ ਕੀ ਹਨ। ਜਿਹੜਾ ਪੈਸਾ ਅਸੀਂ ਬਜਟ ਵਾਸਤੇ ਵਰਤਦੇ ਹਾਂ, ਦਸ ਸਾਲਾਂ ਦੇ ਵਿੱਚ 89000 ਕਰੋੜ ਰੁਪਿਆ ਅਸੀਂ ਲਿਆ ਹੈ। ਜੇ ਮੈਂ ਗਲਤ ਹੋਵਾਂ ਤਾਂ ਮੈਨੂੰ ਜਿਥੇ ਮਰਜੀ ਖੜ੍ਹਾ ਕਰ ਲਿਆ ਜਾਵੇ।

**ਸ. ਪਰਮਿੰਦਰ ਸਿੰਘ ਢੀਂਡਸਾ ਜਾਰੀ:**

ਉਦੈ ਬਾਂਡਜ਼ ਦੀ ਗੱਲ ਕਰਦੇ ਹਨ, ਸੀ.ਸੀ.ਐਲ. ਦੀ ਗੱਲ ਕਰਦੇ ਹਨ, ਉਦੇ ਬਾਂਡਜ਼ ਸਾਰੇ ਸਟੇਟਸ ਨੂੰ ਅਲਾਓ ਕੀਤੇ ਸਨ। ਅਸੀਂ ਤਾਂ 15000 ਕਰੋੜ ਦੇ ਬਾਂਡਜ਼ ਲਏ ਹਨ, ਰਾਜਸਥਾਨ ਵਰਗੇ ਸੂਬਿਆਂ ਨੇ 70-70,80-80 ਹਜ਼ਾਰ ਕਰੋੜ ਰੁਪਏ ਦੇ ਉਦੈ ਬਾਂਡਜ਼ ਲਏ ਹਨ that is special extra situation ਸਾਰੇ

ਸਟੇਟਸ ਵਿਚ ਹੋਇਆ ਹੈ, ਸੀ.ਸੀ.ਐਲ. ਦਾ ਹੋਇਆ ਸੀ। ਸਪੀਕਰ ਸਾਹਿਬ, ਸੀ.ਸੀ.ਐਲ. ਬਾਰੇ ਤੁਸੀਂ ਦੇਖੋ ਕਿ ਪੰਜਾਬ ਦੀਆਂ ਏਜੰਸੀਆਂ ਦੇ ਉਤੇ ਕਰਜ਼ਾ ਹੈ, ਅਸੀਂ ਸੀ.ਸੀ.ਐਲ. ਦਾ ਕੋਈ ਨਵਾਂ ਕਰਜ਼ਾ ਨਹੀਂ ਲਿਆ, ਸੀ.ਸੀ.ਐਲ. ਦਾ ਕਰਜ਼ਾ ਸਰਕਾਰ ਨੇ ਲੈ ਲਿਆ। ਅੱਜ ਜਿਹੜੀਆਂ ਏਜੰਸੀਆਂ ਹਰ ਸਾਲ ਕਰਜ਼ੇ ਵਿੱਚ ਡੁੱਬਦੀਆਂ ਜਾ ਰਹੀਆਂ ਸੀ ਅੱਜ ਉਹੀ ਏਜੰਸੀਆਂ ਪ੍ਰਾਫਿਟ ਵਿਚ ਆ ਗਈਆਂ, ਉਨ੍ਹਾਂ ਦਾ ਸਾਰਾ ਪੈਸਾ ਪਹਿਲਾਂ ਵਿਆਜ ਦੇਣ ਦੇ ਉਤੇ ਚਲਿਆ ਜਾਂਦਾ ਸੀ, ਹੁਣ ਤੁਸੀਂ ਚਾਹੇ ਚੈੱਕ ਕਰ ਲਵੋ, ਜਿਹੜੀਆਂ ਪਰਕਿਉਰਮੈਂਟ ਏਜੰਸੀਆਂ ਹਨ ਉਹ ਅੱਜ ਮੁਨਾਫੇ ਕਮਾ ਰਹੀਆਂ ਹਨ। ਇਨ੍ਹਾਂ ਦਾ ਪਤਾ ਨਹੀਂ ਕਿ ਸੀ.ਸੀ.ਐਲ. ਦਾ ਕਹਿੰਦੇ ਹਨ, ਇਨ੍ਹਾਂ ਦੋਨਾਂ ਚੀਜ਼ਾਂ ਨੂੰ ਕੱਢ ਦਿਉ, ਇਹ 89000 ਕਰੋੜ ਰੁਪਿਆ ਸੀ ਜਿਹੜਾ ਸਾਡੀ ਸਰਕਾਰ ਨੇ ਸਾਰੇ ਖਰਚਿਆਂ ਵਾਸਤੇ ਲਿਆ ਸੀ, ਜਿਹੜੀ ਸੀ.ਸੀ.ਐਲ. ਹੈ ਇਹ ਕੋਈ ਕੇਵਲ ਦਸ ਸਾਲਾਂ ਦੀ ਨਹੀਂ ਸੀ, ਸੀ.ਸੀ.ਐਲ.ਬਹੁਤ ਲੰਮੇ ਸਮੇਂ ਤੋਂ ਚਲ ਰਹੀ ਹੈ, ਉਹ ਵੱਧਦੀ ਵੱਧਦੀ ਵੀਹ ਪੱਚੀ ਸਾਲਾਂ ਵਿਚ ਇਥੇ ਆ ਗਈ, ਉਹ ਕਿਸੇ ਦੇ ਵੱਸ ਦੀ ਗੱਲ ਨਹੀਂ ਪਰ ਅਸੀਂ ਤਾਂ 89000 ਕਰੋੜ ਰੁਪਿਆ ਦਸ ਸਾਲਾਂ ਵਿਚ ਲਿਆ ਹੈ । ਪਰ ਇਨ੍ਹਾਂ ਨੇ ਪਹਿਲੇ ਦੋ ਸਾਲਾਂ ਵਿੱਚ ਜਿਹੜੀ ਨੈੱਟ ਬੋਰੋਇੰਗ ਹੈ ਉਹ ਤਕਰੀਬਨ 30000 ਕਰੋੜ ਰੁਪਿਆ ਤਾਂ ਲੈ ਚੁੱਕੇ ਹਨ, ਆਹ ਤੀਜੇ ਸਾਲ ਵਿਚ ਇਨ੍ਹਾਂ ਨੇ ਕੁੱਲ 28000 ਕਰੋੜ ਰੁਪਿਆ ਲੈਣਾ ਹੈ ਅਤੇ ਨੈੱਟ ਬੋਰੋਇੰਗ ਜਿਹੜਾ ਇਸ ਸਾਲ ਦਾ ਕਰਜ਼ਾ ਵਧੇਗਾ ਉਹ 19657 ਕਰੋੜ ਰੁਪਏ ਵਧੇਗਾ। ਇਹ ਕਹਿੰਦੇ ਹਨ ਕਿ ਅਸੀਂ ਫਿਸਕਲ ਕੰਸੋਲੀਡੇਸ਼ਨ ਕਰ ਰਹੇ ਹਾਂ। ਇਕ ਸਾਲ ਦੇ ਵਿੱਚ ਤੁਸੀਂ ਤੀਹ ਹਜ਼ਾਰ ਕਰੋੜ ਰੁਪਿਆ ਲੈ ਰਹੇ ਹੋ। ਇਹ ਸਾਨੂੰ ਬੜੇ ਖੜ੍ਹੇ ਹੋ ਹੋ ਕੇ ਦੋਸ਼ ਲਗਾਉਂਦੇ ਹਨ, ਆਪਦੀ ਪੀੜੀ ਥੱਲੇ ਕਦੇ ਸੋਟਾ ਫੇਰ ਕੇ ਨਹੀਂ ਦੇਖਿਆ।

ਫਿਰ ਸਪੀਕਰ ਸਾਹਿਬ, ਤੀਜਾ ਹੁੰਦਾ ਹੈ ਕਿ ਤੁਹਾਡੇ ਰੈਵੇਨਿਊਜ਼ ਕਿੰਨੇ ਕੁ ਵੱਧ ਰਹੇ ਹਨ, ਇਨ੍ਹਾਂ ਦੇ ਆਪਦੇ ਸਟੇਟ ਆਨ ਟੈਕਸ ਰੈਵੇਨਿਊ ਪਿਛਲੇ ਸਾਲ ਸਿਰਫ ਚਾਰ ਤੋਂ ਪੰਜ ਪ੍ਰਤੀਸ਼ਤ ਵਧੇ ਹਨ ਜਿਸ ਵਿਚ ਮੈਂ ਪਿਛਲੇ ਸਾਲ ਕਿਹਾ ਸੀ ਕਿ ਤੁਸੀਂ ਇਨਫਲੇਟ ਕੀਤੇ ਹਨ, ਫਿਗਰਜ਼ ਐਗਜੈਜਰੇਟ ਕੀਤੇ ਹਨ ਉਹ ਕਹਿੰਦੇ ਹਨ ਕਿ ਇਹ ਤਾਂ ਐਵੇਂ ਹੀ ਕਹੀ ਜਾਂਦੇ ਹਨ, ਹੁਣ ਇਨ੍ਹਾਂ ਦੇ ਆਪ ਦੇ ਰਿਵਾਈਜ਼ਡ ਦੇ ਵਿਚ ਹੀ ਆ ਗਿਆ। ਸਪੀਕਰ ਸਾਹਿਬ, ਇਹ ਤੁਸੀਂ ਦੇਖ ਲਵੋ, ਤੁਹਾਡੇ ਸਾਹਮਣੇ ਹੀ ਹੈ, ਸਟੇਟ ਐਕਸਾਈਜ਼ ਕਹਿੰਦੇ ਸੀ ਕਿ 6000 ਕਰੋੜ ਹੋਵੇਗੀ, 5135 ਤੋਂ ਵੱਧ ਕੇ 6000 ਕਰੋੜ ਹੋਵੇਗੀ, ਰਿਵਾਈਜ਼ਡ ਐਸਟੀਮੇਟਸ ਵਿਚ

12.45/2

5462 ਕਰੋੜ ਰੁਪਿਆ ਇਨ੍ਹਾਂ ਨੇ ਕਿਹਾ ਹੈ ਕਿ ਏਨਾ ਹੋਵੇਗਾ, ਇਹ ਇੰਨਾ ਵੀ ਨਹੀਂ ਹੋਣਾ। ਮੈਨੂੰ ਲੱਗਦਾ ਹੈ ਕਿ 100-150 ਕਰੋੜ ਹੋਰ ਘਟੇਗਾ ਕਿਉਂਕਿ ਐਕਸਾਈਜ਼ ਪਾਲਿਸੀ ਫਾਲਟੀ ਹੈ, ਤੁਸੀਂ ਸ਼ਰਾਬ ਦਾ ਕੋਟਾ ਦੋ ਲੱਖ ਬੋਤਲ ਦਾ ਘਟਾ ਕੇ ਸਵਾ ਲੱਖ ਕਰ ਰਹੇ ਹੋ, ਉਸ ਨਾਲ ਕੀ ਹੋਇਆ ਕਿ ਸੂਬੇ ਦੀ ਸਰਕਾਰ ਦਾ ਵੀ

ਨੁਕਸਾਨ ਹੋਇਆ ਹੈ ਤੇ ਬਾਹਰੋਂ ਜਿਹੜੀ ਸ਼ਰਾਬ ਅੱਜ ਪੰਜਾਬ ਵਿਚ ਧੜਾ ਧੜ ਆ ਰਹੀ ਹੈ ਇਸ ਦੇ ਨਾਲ ਕਿਸਦਾ ਨੁਕਸਾਨ ਹੋ ਰਿਹਾ ਹੈ? ਉਹ ਪੰਜਾਬ ਦੇ ਰੈਵੇਨਿਊ ਦਾ ਨੁਕਸਾਨ ਹੋ ਰਿਹਾ ਹੈ। ਕੀ ਲੋੜ ਸੀ ਕੋਟਾ ਘਟਾਉਣ ਦੀ, ਜੇ ਘਟਾਉਣਾ ਵੀ ਸੀ ਤਾਂ ਥੋੜ੍ਹਾ ਬਹੁਤ ਘਟਾ ਦਿੰਦੇ । ਕਿਸ ਨੂੰ ਫਾਇਦਾ ਕੀਤਾ, ਕਿਸ ਦੇ ਵਾਸਤੇ ਕੀਤਾ? ਇਹ ਪੰਜਾਬ ਦੇ ਰੈਵੇਨਿਊ ਵਿਚ ਵਾਧਾ ਕੀਤਾ ਜਾ ਸਕਦਾ ਸੀ, ਪਰ ਪਤਾ ਨਹੀਂ ਇਨ੍ਹਾਂ ਦੇ ਮਨ ਵਿਚ ਕੀ ਹੈ । ਅੱਜ ਇਹ ਖਦਸ਼ੇ ਸੱਚ ਸਾਬਤ ਹੋ ਰਹੇ ਹਨ। ਇਸੇ ਤਰ੍ਹਾਂ ਸਟੈਂਪ ਡਿਊਟੀਜ਼ ਦੀ ਰਜਿਸਟ੍ਰੇਸ਼ਨ ਤੋਂ ਕਹਿੰਦੇ ਸੀ ਕਿ 2500 ਕਰੋੜ ਰੁਪਿਆ ਆਵੇਗਾ, ਹੁਣ ਇਨ੍ਹਾਂ ਦੇ ਰਿਵਾਈਜ਼ਡ ਐਸਟੀਮੇਟ 2300 ਕਰੋੜ ਕਹਿ ਰਹੇ ਹਨ, ਉਹ ਵੀ ਨਹੀਂ ਹੋਣਾ ਕਿਉਂਕਿ ਜਿਹੜੀ ਕੱਲ੍ਹ ਮੰਤਰੀ ਜੀ ਨੇ 1800 ਕੁਝ ਕਰੋੜ ਰੁਪਏ ਦੀ ਫਿਗਰ ਦਿੱਤੀ ਹੈ, ਉਸ ਨੂੰ ਮੈਂ ਐਕਸੋਪਲੇਟ ਕੀਤਾ ਹੈ ਕਿ ਵਧ ਤੋਂ ਵਧ ਉਹ 2200 ਕਰੋੜ ਤੱਕ ਪਹੁੰਚੇਗਾ, ਇਹ 21 ਸੌ ਕੁਝ ਕਰੋੜ ਤੱਕ ਪਹੁੰਚੇਗਾ, ਉਸ ਵਿੱਚ 150 ਕਰੋੜ ਫਿਰ ਐਡਵਾਂਸ ਵਿਚ ਵਧ ਲਗਾ ਲਿਆ।

ਸਪੀਕਰ ਸਾਹਿਬ, ਇਸੇ ਤਰ੍ਹਾਂ ਮਾਈਨਿੰਗ ਵਿਚ ਕਹਿੰਦੇ ਕਿ ਸਾਨੂੰ 300 ਕਰੋੜ ਆਵੇਗਾ, ਸਿੱਧੂ ਸਾਹਿਬ ਤਾਂ ਕਹਿ ਗਏ ਕਿ 2000 ਕਰੋੜ ਆਵੇਗਾ, ਬਜਟ ਵਿਚ 300 ਕਰੋੜ ਤੇ ਆਇਆ ਕਿੰਨਾ 32 ਕਰੋੜ ਰੁਪਿਆ, ਕੁੱਲ 32 ਕਰੋੜ ਰੁਪਿਆ। ਮੇਰਾ ਖਿਆਲ ਹੈ ਕਿ ਸਾਡੇ ਵੇਲੇ 125 ਕਰੋੜ ਤਾਂ ਘੱਟੋ ਘੱਟ ਆਉਂਦਾ ਹੀ ਸੀ । ਸਪੀਕਰ ਸਾਹਿਬ, ਇੱਕ ਹੁੰਦਾ ਹੈ ਸਟੇਟਸ ਆਨ ਟੈਕਸ ਰੈਵੇਨਿਊ, ਉਹ ਐਕਚੂਅਲੀ ਆਨ ਟੈਕਸ ਰੈਵੇਨਿਊ 200-300 ਕਰੋੜ ਰੁਪਿਆ ਘੱਟ ਗਿਆ। ਇਹ ਫਿਗਰਜ਼ ਤਾਂ ਸ਼ੋਅ ਕਰ ਰਹੀਆਂ ਹਨ ਕਿ ਮਿਸਲੇਨੀਅਸ ਰਿਸੀਟਸ 1478 ਤੋਂ 7222 ਕਰੋੜ ਹੋ ਗਏ ਪਰ ਉਹ ਅਸਲ ਵਿਚ ਇਨ੍ਹਾਂ ਦੀ ਆਮਦਨ ਨਹੀਂ ਹੈ। ਉਹ ਵੀ ਇਨ੍ਹਾਂ ਨੇ ਕਰਜ਼ਾ ਲੈ ਲਿਆ, ਆਰ.ਡੀ.ਐਫ.ਪੀ.ਆਈ.ਡੀ.ਬੀ., ਮੰਡੀ ਬੋਰਡ ਇਨ੍ਹਾਂ ਦਾ ਕਰਜ਼ਾ ਲੈ ਕੇ ਕੰਸੋਲੀਡੇਟ ਦੇ ਥਰੂ ਰੂਟ ਕਰ ਦਿੱਤਾ ਤੇ ਵਿਖਾ ਦਿੱਤਾ ਕਿ ਸਾਡੀ ਇਨਕਮ ਵੱਧ ਗਈ। ਇਹ ਮੰਤਰੀ ਸਾਹਿਬ ਸਾਨੂੰ ਕਹਿੰਦੇ ਸੀ ਕਿ ਜੀ ਵੇਖੋ ਕਿ ਇਨ੍ਹਾਂ ਨੇ ਸਾਡੀ ਵਿਊਚਰ ਇਨਕਮ ਨੂੰ ਵੀ ਮਾਰਟਗੇਜ ਕਰ ਦਿਤਾ, ਉਸ ਨੂੰ ਵੀ ਗਹਿਣੇ ਰੱਖ ਦਿੱਤਾ ਜਿਹੜੀ ਸਾਡੀ ਆਮਦਨ ਆਉਣੀ ਸੀ ਤੇ ਕਰਜ਼ੇ ਲੈ ਲਏ । ਇਹ ਹੁਣ ਤੁਸੀਂ ਜਿਹੜੇ ਕਰਜ਼ੇ ਲਏ ਹਨ ਕੀ ਇਹ ਫਿਊਚਰ ਇਨਕਮ ਨੂੰ ਮਾਰਟਗੇਜ ਕੀਤੇ ਬਗੈਰ ਲੈ ਲਏ? ਇਸ ਦਾ ਜਵਾਬ ਦੱਸੋ ਕਿ ਜਿਹੜਾ 6000 ਕਰੋੜ ਲਿਆ ਹੈ। ਮੈਂ ਇੱਕੋ ਗੱਲ ਕਹੀ ਸੀ ਕਿ ਕੋਈ ਵੀ ਲੋਨ ਹੈ ਫਿਊਚਰ ਇਨਕਮ ਦੇ ਅਗੇਂਸਟ ਮਿਲੇਗਾ..

ਸਰਦਾਰ ਪਰਮਿੰਦਰ ਸਿੰਘ ਢੀਂਡਸਾ (ਜਾਰੀ)

ਮੈਂ ਇਕੋਂ ਗੱਲ ਕਹੀ ਸੀ ਕਿ ਕੋਈ ਵੀ ਜਿਹੜਾ ਲੋਨ ਹੈ, ਉਹ future income ਦੇ ਅਗੇਂਸਟ ਮਿਲੇਗਾ। ਇਹ ਸਾਨੂੰ ਕਹਿੰਦੇ ਹਨ ਕਿ ਪੰਜਾਬ ਨਾਲ ਕਿੰਨਾ ਵੱਡਾ ਧੱਕਾ ਕਰ ਦਿੱਤਾ, future income ਦੇ ਅਗੇਂਸਰ

ਕਰਜ਼ਾ ਲੈ ਲਿਆ। ਆਪ ਪਿਛਲੇ ਸਾਲ 5,000-6,000 ਕਰੋੜ ਲੈ ਕੇ ਹਟੇ ਹਨ, ਅੱਗੇ ਪਤਾ ਨਹੀਂ ਇਨ੍ਹਾਂ ਨੇ ਹੋਰ ਕੀ ਕੁਝ ਕਰਨਾ ਹੈ। ਸਪੀਕਰ ਸਾਹਿਬ, ਦੂਜਿਆਂ ਨੂੰ ਮਾੜਾ ਸਾਬਤ ਕਰਨ ਦੇ ਚੱਕਰ ਵਿੱਚ ਅੱਜ ਇਨ੍ਹਾਂ ਦੀ ਆਪਣੀ ਸਾਰੀ ਗੱਲ ਸਾਰਿਆਂ ਦੇ ਸਾਮ੍ਹਣੇ ਆ ਰਹੀ ਹੈ। State's own non tax revenue 100-200 ਕਰੋੜ ਰੁਪਿਆ ਘੱਟ ਗਿਆ। ਜੇਕਰ ਸਟੇਟ ਦੀ total tax and non tax income ਵਧੀ ਹੈ, ਉਸ ਵਿੱਚ ਮਸਾਂ 2-3% ਵਾਧਾ ਹੋਇਆ ਹੈ। ਸਪੀਕਰ ਸਾਹਿਬ, ਇਸ ਤਰ੍ਹਾਂ ਸੂਬਾ ਕਿਵੇਂ ਚੱਲੇਗਾ? ਜਿਹੜਾ ਵੀ ਪੈਸਾ ਵਧਿਆ ਹੈ, ਉਹ ਜੀ.ਐਸ.ਟੀ. ਕੰਪਨਸੇਸ਼ਨ ਦਾ ਵਧਿਆ ਹੈ, ਜਿਹੜੀ ਕਿ ਅਸੀਂ ਕਰਵਾ ਕੇ ਲਿਆਏ ਹਾਂ। ਮੈਂ ਆਪਣੀ praise ਨਹੀਂ ਕਰਦਾ, ਇਹ ਹਰ ਬੰਦੇ ਦੀ ਸਟੇਟ ਪ੍ਰਤੀ ਡਿਊਟੀ ਹੁੰਦੀ ਹੈ, ਸਰਕਾਰ ਦੀ ਵੀ ਹੁੰਦੀ ਹੈ ਕਿ ਉਹ ਲੜੇ। ਮੈਂ ਸਮਝਦਾ ਹਾਂ ਕਿ ਮਨਪ੍ਰੀਤ ਜੀ ਵੀ hopefully ਭਵਿੱਖ ਵਾਸਤੇ ਲੜ ਰਹੇ ਹਨ ਪਰ ਦੇਖੋ, ਅੱਜ ਅਸੀਂ ਕੇਂਦਰ ਸਰਕਾਰ ਤੇ ਕਿੰਨੇ ਨਿਰਭਰ ਹੋ ਗਏ ਹਾਂ। ਕਦੇ ਸਾਡੀ state's own revenue and devolution of funds from centre and grants in aid ratio, ਕੇਂਦਰ ਸਰਕਾਰ ਤੋਂ ਪੈਸਾ ਜਿਹੜਾ ਆਉਂਦਾ ਸੀ ਅਤੇ ਸਾਡਾ ਆਪਣਾ ਕਿੰਨਾ ਸੀ? 80% ਸਾਡਾ ਹੁੰਦਾ ਸੀ ਅਤੇ 20% ਕੇਂਦਰ ਸਰਕਾਰ ਤੋਂ ਆਉਂਦਾ ਸੀ। ਅੱਜ ਇਹ 50%-50% ਹੋ ਗਿਆ ਹੈ। ਅੱਧਾ ਕੇਂਦਰ ਸਰਕਾਰ ਤੋਂ ਆਉਂਦਾ ਹੈ ਅਤੇ ਅੱਧਾ ਸਾਡਾ ਆਪਣਾ ਹੈ। ਹੁਣ ਭਵਿੱਖ ਵਿੱਚ ਜੇਕਰ ਕੋਈ ਕੇਂਦਰ ਸਰਕਾਰ ਨਾ ਚਾਹੇ ਤਾਂ ਉਨ੍ਹਾਂ ਸਾਮ੍ਹਣੇ ਅਸੀਂ ਮੰਗਤੇ ਬਣ ਜਾਵਾਂਗੇ। ਇਨ੍ਹਾਂ ਨੇ ਜੀ.ਐਸ.ਟੀ. ਰੈਵੇਨਿਊ ਵਧਾਉਣ ਵਾਸਤੇ ਕੀ ਕੀਤਾ ਹੈ? ਜੇਕਰ ਜੀ.ਐਸ.ਟੀ. ਵਿੱਚ ਗ੍ਰੋਥ ਨਹੀਂ ਹੈ ਤਾਂਕਿਹੜੇ ਕਦਮ ਚੁੱਕੇ ਹਨ? ਸਰਕਾਰ ਸੁੱਤੀ ਪਈ ਹੈ, ਸੈਂਟਰ ਤੋਂ ਪੈਸਾ ਆ ਜਾਣਾ ਹੈ ਤੇ ਸਾਨੂੰ ਕਰਨ ਦੀ ਕੀ ਲੋੜ ਹੈ ਪਰ ਪੰਜਾਬ ਲਈ ਭਵਿੱਖ ਵਾਸਤੇ ਤੁਸੀਂ ਖੱਡਾ ਖੋਦ ਰਹੇ ਹੋ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਯਾਦ ਰੱਖਣ। ਇਸ ਸਾਲ ਵੀ ਬਜਟ ਵਿੱਚ ਬਹੁਤ ਵੱਡੀਆਂ incomes exaggerate ਕੀਤੀਆਂ ਹਨ ਅਤੇ ਖਰਚੇ ਘਟਾ ਦਿੱਤੇ ਹਨ। ਸਪੀਕਰ ਸਾਹਿਬ, ਸਮਾਂ ਘੱਟ ਹੈ ਅਤੇ ਬਾਕੀਆਂ ਨੇ ਵੀ ਬੋਲਣਾ ਹੈ। ਮੇਰੇ ਮੁਤਾਬਿਕ ਸਟੇਟ ਦੇ ਆਪਣੇ ਖਰਚਿਆਂ ਤੋਂ ਘੱਟੋ ਘੱਟ 1500 ਕਰੋੜ ਰੁਪਿਆ ਇਸ ਸਾਲ ਦੇ ਬਜਟ ਵਿੱਚ ਦਿਖਾਇਆ ਹੈ।

ਐਫ.ਐਮ. ਸਾਹਿਬ, ਮੈਨੂੰ ਪਤਾ ਨਹੀਂ ਲੱਗਿਆ ਕਿ ਤੁਸੀਂ miscellaneous receipts ਦਾ 6377 ਕਰੋੜ ਰੁਪਏ ਵਿੱਚ ਕਿੰਨਾ ਲੋਨ ਹੈ ਅਤੇ ਸਰਕਾਰ ਨੇ ਆਪ ਕਰਨਾ ਹੈ, ਉਸ ਸਬੰਧੀ ਇਸ ਵਿੱਚ ਕੋਈ ਜਾਣਕਾਰੀ ਨਹੀਂ ਹੈ। ਇਸੇ ਤਰ੍ਹਾਂ ਰਿਸੀਟਸ ਤਾਂ ਵਧਾ ਕੇ 1500 ਕਰੋੜ ਰੁਪਿਆ ਕਰ ਦਿੱਤੀਆਂ ਹਨ, ਜੋ ਮੈਂ ਅੰਦਾਜਾ ਲਗਾਉਂਦਾ ਹਾਂ, ਇਸ ਨਾਲ ਖਰਚੇ ਨੂੰ ਵੀ ਘਟਾਇਆ ਹੈ। ਸਭ ਤੋਂ ਵੱਡਾ ਖਰਚ ਸੈਲਰੀਜ਼ ਦਾ ਹੈ, ਜਿਹੜੀਆਂ ਤਲਖਾਹਾਂ ਦਿੰਦੇ ਹਾਂ। ਸਾਲ 2017-18 ਵਿੱਚ 23,210 ਕਰੋੜ ਸਨ ਅਤੇ ਪਿਛਲੇ ਸਾਲ

ਵੱਧ ਕੇ 25,377 ਕਰੋੜ ਹੋ ਗਿਆ, ਮਤਲਬ 2,167 ਕਰੋੜ ਰੁਪਿਆ ਪਿਛਲੇ ਸਾਲ ਤਨਖਾਹਾਂ ਦਾ ਖਰਚਾ ਵੱਧ ਗਿਆ ਹੈ।

Mr. Speaker : Thank you.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਸਪੀਕਰ ਸਾਹਿਬ, ਟਾਈਮ ਤਾਂ ਦੇ ਦਿਓ।

**ਮਾਨਯੋਗ ਸਪੀਕਰ** : ਮੇਰੇ ਵਲੋਂ ਸਾਰਾ ਟਾਈਮ ਤੁਸੀਂ ਲੈ ਲਓ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : ਮੈਂ ਹੋਰ ਸ਼ਾਰਟ ਕਰ ਦਿੰਦਾ ਹਾਂ।

**ਮਾਨਯੋਗ ਸਪੀਕਰ** : ਮੈਂ knowledge sake ਦੱਸ ਰਿਹਾ ਹਾਂ ਕਿ ਤੁਸੀਂ 12.38 ਤੇ ਸ਼ੁਰੂ ਕੀਤਾ ਸੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ** : 12.39 ਤੇ ਕੀਤਾ ਸੀ ਜੀ। 2,167 ਕਰੋੜ ਰੁਪਿਆ ਵੱਧ ਗਿਆ ਹੈ ਜਦਕਿ ਕੋਈ ਡੀ.ਏ. ਨਹੀਂ ਦਿੱਤਾ। ਇਸ ਸਾਲ ਦਾ ਡੀ.ਏ. ਵੀ ਅਨਾਊਂਸ ਕਰ ਦਿੱਤਾ ਹੈ। ਜੇ ਡੀ.ਏ. ਨੂੰ ਇਸ ਵਿੱਚ ਜੋੜ ਲਓ ਤਾਂ normal growth ਜਿਹੜੀ ਕਿ ਡੀ.ਏ. ਤੋਂ ਬਿਨਾ ਵਧੀ ਹੈ ਤਾਂ ਸਾਢੇ 27,000 ਕਰੋੜ ਸੈਲਰੀ ਦਾ ਵਧਣਾ ਚਾਹੀਦਾ ਹੈ। ਇਨ੍ਹਾਂ ਨੇ ਉਸ ਵਾਸਤੇ ਸਿਰਫ 1600 ਕਰੋੜ ਰੁਪਏ ਦੇ ਵਾਧੇ ਦੀ ਪ੍ਰੋਵੀਜ਼ਨ ਕੀਤੀ ਹੈ। ਉਸ ਦਾ ਮਤਲਬ ਇਹ ਵੀ ਹੈ ਕਿ ਨਾ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਕੋਈ ਏਰੀਅਰ ਦੇਣਾ ਹੈ, ਨਾ ਡੀ.ਏ. ਦੇਣਾ ਹੈ ਅਤੇ ਨਾ ਹੀ ਪੇ ਕਮਿਸ਼ਨ ਦਾ ਪੈਸਾ ਦੇਣਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਿੰਨੀ ਵਾਰ ਸਵਾਲ ਲਗਾਇਆ ਹੈ ਪਰ ਅੱਜ ਤੱਕ ਦੋ ਸਾਲਾਂ ਵਿੱਚ ਮੈਨੂੰ ਇਸ ਦਾ ਜਵਾਬ ਨਹੀਂ ਆਇਆ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਰਕਾਰ ਕਦੋਂ ਪੇ ਕਮਿਸ਼ਨ ਅਨਾਊਂਸ ਕਰ ਰਹੀ ਹੈ, ਡੀ.ਏ. ਦੇ ਰਹੀਂ ਹੈ ਜਾਂ ਨਹੀਂ ਦੇ ਰਹੀ। ਇਹ ਪੰਜਾਬ ਦੇ ਹਾਲਾਤ ਹਨ, ਅਸੀਂ ਕੀ ਆਸ ਰੱਖ ਸਕਦੇ ਹਾਂ।

ਪਾਵਰ ਸਬਸਿਡੀ ਦੀ ਗੱਲ ਲੈ ਲਓ, ਹਾਲੇ ਟੈਰਿਫ ਆਰਡਰ ਨਹੀਂ ਆਇਆ। ਇਨ੍ਹਾਂ ਨੇ ਜੋ ਫਿਗਰਜ਼ ਦਿੱਤੀਆਂ ਹਨ, ਮੈਨੂੰ ਲਗਦਾ ਹੈ ਉਸ ਨਾਲੋਂ ਹਮੇਸ਼ਾ ਵੱਧ ਹੀ ਹੁੰਦਾ ਹੈ। 12,397 ਕਰੋੜ ਰੁਪਏ ਦੀ ਪਾਵਰ ਸਬਸਿਡੀ ਰੱਖੀ ਹੈ, ਜਿਸ ਵਿਚੋਂ ਫਾਰਮਰ ਵਾਸਤੇ ਤਕਰੀਬਨ 8069 ਕਰੋੜ, ਇੰਡਸਟਰੀ ਵਾਸਤੇ 1513 ਕਰੋੜ, free power to SCs, BCs 19,116 crore ਪਰ ਇਹ ਇਕ ਗੱਲ ਭੁੱਲ ਗਏ ਕਿ ਜਿਹੜੇ ਪਾਵਰ ਸਬਸਿਡੀ ਦੇ 4500 ਕਰੋੜ ਰੁਪਏ ਦੇ ਏਰੀਅਰਜ਼ ਹਨ, ਉਹ ਕੌਣ ਦੇਵੇਗਾ?

ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜਾਰੀ....

ਉਸ 45,000 ਕਰੋੜ ਰੁਪਏ ਬਾਰੇ ਨਹੀਂ ਦੱਸਿਆ ਗਿਆ ਕਿ ਇਨ੍ਹਾਂ ਨੇ ਦੇਣੇ ਹਨ ਜਾਂ ਨਹੀਂ। ਜੇ ਤੁਸੀਂ ਹੁਣ ਉਸ ਪੈਸੇ ਨੂੰ ਵੀ ਇਸ ਵਿੱਚ ਜੋੜ ਲਵੋ ਤਾਂ ਤੁਸੀਂ ਹਿਸਾਬ ਲਗਾ ਲਵੋ ਕਿ 6,000 ਕਰੋੜ ਰੁਪਏ ਬਿਲ ਇਸ ਸਾਲ ਦੇ ਟਰੈਜ਼ਰੀ ਵਿਚ ਪੈਂਡਿੰਗ ਪਏ ਹਨ। ਵੈਸੇ ਤਾਂ ਨਹੀਂ, ਉਸ ਦੇ ਵਿਚੋਂ ਵੱਧ ਤੋਂ ਵੱਧ ਜ਼ੋਰ ਲਗਾ ਕੇ ਮੇਰਾ

ਖਿਆਲ ਹੈ ਕਿ ਇਹ ਬਿਲ ਵਧਣਗੇ ਹੀ, ਕਿਉਂਕਿ ਨੇੜੇ ਜਾ ਕੇ ਬਿਲ ਵਧਦੇ ਹੀ ਹੁੰਦੇ ਹਨ। ਜੇ ਇਨ੍ਹਾਂ ਨੇ ਵੱਧ ਤੋਂ ਵੱਧ 2,000 ਕਰੋੜ ਰੁਪਏ ਵੱਧ ਕਲੀਅਰ ਕਰ ਵੀ ਦਿੱਤੇ ਤਾਂ ਵੀ 4,000 ਕਰੋੜ ਰੁਪਏ ਦੇ ਉਹ ਅਨਪੈਂਡਿੰਗ ਹੋ ਗਏ। ਸਪੀਕਰ ਸਾਹਿਬ, ਫਿਰ ਇਹ ਬਜਟ ਵਿੱਚ ਹੀ ਬੜਾ ਵੱਡਾ ਝੂਠ ਬੋਲ ਗਏ ਕਿ ਅਨਫੰਡਿਡ ਗੈਪ 2323 ਕਰੋੜ ਰੁਪਏ ਦਾ ਹੈ। ਪਰ ਮੈਂ ਲੇਖਾ-ਜੋਖਾ ਕੀਤਾ ਜਿਹੜਾ ਇਨ੍ਹਾਂ ਦਾ ਖਰਚਾ ਅਤੇ ਆਮਦਨ ਹੈ, ਜੇ ਟੋਟਲ ਰੈਵੇਨਿਊ ਅਤੇ ਟੋਟਲ ਐਕਸਪੈਂਡੀਚਰ ਦਾ ਤੁਸੀਂ ਜੋੜ ਕਰੋ ਤਾਂ 4323 ਕਰੋੜ ਰੁਪਏ ਦਾ ਫਰਕ ਹੈ, ਨਾ ਕਿ 2323 ਕਰੋੜ ਰੁਪਏ ਦਾ ਹੈ। ਟੋਟਲ ਐਕਸਪੈਂਡੀਚਰ ਆਫ ਸਟੇਟ ਦਾ ਜੋ ਇਨ੍ਹਾਂ ਨੇ 1,58, 493 ਕਰੋੜ ਰੁਪਏ ਦਿਖਾਇਆ ਹੈ ਅਤੇ ਟੋਟਲ ਰੈਵੇਨਿਊ 1,54,170 ਕਰੋੜ ਰੁਪਏ ਦਾ ਦਿਖਾਇਆ ਹੈ। ਫਿਰ ਆਪੇ ਹੀ ਚਾਰ ਹਜ਼ਾਰ ਕਰੋੜ ਰੁਪਏ ਦਾ ਫਰਕ ਪੈ ਗਿਆ। ਇਨ੍ਹਾਂ ਨੇ ਜਵਾਬ ਵਿੱਚ ਕਹਿਣਾ ਹੈ ਕਿ ਅਸੀਂ ਵੇਜ ਐਂਡ ਮੀਨਜ਼ ਦੇ ਥਰੂ ਮੈਨੇਜ ਕਰਾਂਗੇ, ਓਪਨਿੰਗ ਜਾਂ ਕਲੋਜਿੰਗ ਦੇ ਥਰੂ, ਜੋ ਕਿ ਮੈਂ ਫੀਲ ਕਰਦਾ ਹਾਂ। ਇਨ੍ਹਾਂ ਨੇ ਇਹ ਵੀ ਨਹੀਂ ਦੱਸਿਆ ਕਿ ਓਪਨਿੰਗ ਕਿੰਨਾ ਹੈ। ਆਮ ਇਹ ਦੱਸਣਾ ਹੁੰਦਾ ਹੈ ਕਿ ਸਾਡਾ ਓਪਨਿੰਗ ਕਿੰਨਾ ਹੈ, ਅਸੀਂ ਓਵਰ ਡਰਾਫਟ ਵਿੱਚ ਜਾਵਾਂਗੇ ਜਾਂ ਸਰਪਲੱਸ ਵਿੱਚ ਜਾਵਾਂਗੇ, ਅਤੇ ਸਾਡੀ ਕਲੋਜਿੰਗ ਕਿੰਨੀ ਹੋਵੇਗੀ। ਇਹ ਬਜਟ ਵਿੱਚ ਨਹੀਂ ਦੱਸਿਆ ਗਿਆ। ਮੈਂ ਟੋਟਲ ਗੈਪ ਤੋਂ ਅੰਦਾਜ਼ਾ ਲਗਾਉਂਦਾ ਹਾਂ ਕਿ ਇਨ੍ਹਾਂ ਦਾ ਅਨਫੰਡਿਡ ਗੈਪ 4323 ਕਰੋੜ ਰੁਪਏ, ਐਕਸੈਸ ਰੈਵੇਨਿਊ 1500 ਕਰੋੜ ਰੁਪਏ, ਸਰਪਲੱਸ ਸੈਲਰੀ ਬਿਲਜ਼ 1150 ਕਰੋੜ ਰੁਪਏ ਪੈਂਡਿੰਗ ਸਬਸਿਡੀ 4500 ਕਰੋੜ ਰੁਪਏ, ਜਿਹੜੇ ਇਸ ਸਾਲ ਦੇ ਬਿਲ ਹਨ ਜੋ ਕਿ ਅਗਲੇ ਸਾਲ ਵਿੱਚ ਦੇਣੇ ਪੈਣੇ ਹਨ, ਉਹ ਤਕਰੀਬਨ 4000 ਕਰੋੜ ਰੁਪਏ ਹਨ। ਇਹ ਕੁੱਲ 15,500 ਕਰੋੜ ਰੁਪਏ ਬਣ ਗਿਆ। ਅਜੇ ਮੈਂ 2200 ਕਰੋੜ ਰੁਪਏ ਉਹ ਨਹੀਂ ਲਿਆ ਜਿਹੜਾ ਇਨ੍ਹਾਂ ਨੇ ਕਰਜ਼ਾ ਵੱਧ ਦਿਖਾ ਰੱਖਿਆ ਹੈ ਕਿਉਂਕਿ ਇਨ੍ਹਾਂ ਨੇ ਫਿਸਕਲ ਡੈਫੇਸਿਟ 3.4% ਦਿਖਾਇਆ ਹੈ, 3% ਤਾਂ ਐਫ.ਆਰ.ਬੀ.ਐਮ.ਐਕਟ ਦੇ ਮੁਤਾਬਕ ਜਾ ਹੀ ਨਹੀਂ ਸਕਦੇ। ਇਸ ਕਰਕੇ ਜੇ ਉਸ ਨੂੰ ਵੀ ਜੋੜ ਲਈਏ, 15,000 ਕਰੋੜ ਰੁਪਏ ਤੋਂ ਉਤੇ ਦਾ ਡਿਫਰੈਂਸ ਤਾਂ ਬਜਟ ਅਤੇ ਐਕਚੂਅਲ ਦੇ ਵਿੱਚ ਆ ਰਿਹਾ ਹੈ। ਫਿਰ ਲੋਕਾਂ ਨੇ ਕੀ ਬਚਣਾ ਹੈ? ਮੈਨੂੰ ਕਾਂਗਰਸ ਦੇ ਕਈ ਐਮ.ਐਲ.ਏਜ਼ ਪੁੱਛਦੇ ਹਨ ਕਿ ਬਜਟ ਵਿਚ ਤਾਂ ਬਹੁਤ ਕੁਝ ਸੀ ਪ੍ਰੰਤੂ ਸਾਨੂੰ ਤਾਂ ਕੁਝ ਮਿਲਿਆ ਨਹੀਂ। ਮੈਂਕਿਹਾ ਕਿ ਇਹ ਗੱਲਾਂ ਹੀ ਸੀ। ਹਵਾ ਵਿੱਚ ਹੀ ਸੀ, ਹੋਣਾ ਕੀ ਸੀ, ਹਵਾ ਵਿੱਚ ਹੀ ਲੰਘ ਗਿਆ। ਮੈਂ ਕਿਹਾ ਕਿ ਅਗਲੇ ਸਾਲ ਲਈ ਵੀ ਤੁਹਾਡਾ ਇਸ ਤਰ੍ਹਾਂ ਹੀ ਹੋਣਾ ਹੈ। ਸੋ, ਇਸ ਕਰਕੇ ਬਹੁਤੀ ਆਸ ਰੱਖਣ ਦੀ ਕੋਈ ਲੋੜ ਨਹੀਂ।

ਸਪੀਕਰ ਸਾਹਿਬ, ਮੈਂ ਟੈਕਸਿਸ ਦੀ ਐਲੋਕੇਸ਼ਨ ਦੀ ਗੱਲ ਕਰਦਾ ਹਾਂ। ਐਲੋਕੇਸ਼ਨ ਦੇ ਮਾਇਨੇ ਤਾਂ ਤਾਂ ਹੀ ਹਨ ਜੇ ਪੈਸੇ ਹੋਣ। ਐਲੋਕੇਸ਼ਨ ਤਾਂ ਜਿੰਨੀ ਮਰਜ਼ੀ ਕਰੀ ਜਾਵੋ। ਇਹ ਕਹਿੰਦੇ ਹਨ ਕਿ ਸਮਾਰਟ ਫੋਨਾਂ ਲਈ 50 ਕਰੋੜ ਰੁਪਏ ਰੱਖੀ ਹੈ। ਪਤਾ ਨਹੀਂ ਉਸ ਵਿਚੋਂ ਕਿੰਨੇ ਕੁ ਆਉਣਗੇ। ਕਿਉਂਕਿ ਇਹ ਟੋਕਨ ਹੈ, ਇਹ ਪਿਛਲੇ ਸਾਲ ਵੀ ਕੀਤੀ ਸੀ। ਕਿਹਾ ਗਿਆ ਹੈ ਕਿ ਇਨ੍ਹਾਂ ਨੇ ਟੈਕਸਿਜ਼ ਨਹੀਂ ਲਗਾਏ। ਇਹ ਹੁਣ

ਬਾਅਦ ਵਿੱਚ ਟੈਕਸਿਜ਼ ਲਗਾਉਣਗੇ। ਜੋ ਕੁਝ ਵੀ ਕਰਨਾ ਹੈ, ਜਦੋਂ ਇਲੈਕਸ਼ਨ ਲੰਘ ਗਈ ਫਿਰ ਕਰਨਗੇ। ਕੱਲ੍ਹ ਹੀ ਇਨ੍ਹਾਂ ਨੇ 3% ਸਟੈਂਪ ਡਿਊਟੀ ਵਧਾਉਣ ਬਾਰੇ ਕਿਹਾ ਹੈ, ਇਹ ਅਰਬਨ ਏਰੀਆਜ ਵਿੱਚ ਵਧਾ ਰਹੇ ਹਨ।

**ਮਾਲ ਮੰਤਰੀ (ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ):** ਸਪੀਕਰ ਸਾਹਿਬ, ਮੈਂ ਇਹ ਦੱਸਿਆ ਸੀ ਕਿ ਇਨ੍ਹਾਂ ਵੇਲੇ ਉਹ 3% ਡਿਊਟੀ ਲਗਦੀ ਹੁੰਦੀ ਸੀ, ਜਦੋਂ ਸਾਡੀ ਸਰਕਾਰ ਬਣੀ ਹੈ, ਅਸੀਂ ਦੋ ਸਾਲ ਲਈ ਉਸ ਤੇ ਫੈਸਲਾ ਕੀਤਾ ਸੀ ਕਿ ਉਹ ਹਟਾ ਦਿੱਤੀ ਸੀ। ਉਸ ਦਾ ਟਾਈਮ 31 ਮਾਰਚ ਤੱਕ ਹੈ। ਇਹ ਜ਼ਰੂਰੀ ਨਹੀਂ ਹੈ। ਸਾਡੀ ਕੈਬਨਿਟ ਦੀ ਮੀਟਿੰਗ ਹੋਣੀ ਹੈ। ਹੋ ਸਕਦਾ ਹੈ ਕਿ ਅਸੀਂ ਹੋਰ ਵੀ ਟਾਈਮ ਵਧਾ ਦੇਈਏ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਹ ਲੁਕੀਆਂ ਹੋਈਆਂ ਗੱਲਾਂ ਹਨ। ਇਹ ਦੇਖੋ ਕਿ ਬਿਜਲੀ ਦੇ ਰੇਟ ਕਿੰਨੇ ਵਧਾ ਦਿੱਤੇ, ਦੋ ਪਰਸੈਂਟ ਇਲੈਕਟ੍ਰੀਸਿਟੀ ਵਧਾ ਦਿੱਤੀ। ਉਹ ਖਰਚਾ ਤਾਂ ਲੋਕਾਂ ਤੇ ਹੀ ਪੈਣਾ ਹੈ। ਸਪੀਕਰ ਸਾਹਿਬ, ਮੈਂ ਸਮਾਪਤ ਕਰਦਾ ਹਾਂ ਜੀ।

**ਮਾਨਯੋਗ ਸਪੀਕਰ:** ਢੀਂਡਸਾ ਜੀ, ਤੁਸੀਂ ਸਾਰਾ ਟਾਈਮ ਹੀ ਲੈ ਲਿਆ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਜਦੋਂ ਮੈਂ ਧਿਆਨ ਮਾਰਿਆ ਤੇ ਸੋਚਿਆ ਕਿ ਮੈਂ ਹੁਣ ਕੀ ਕਹਾਂ? ਫਿਰ ਰਾਤ ਨੂੰ ਮੇਰੇ ਸੁਪਨੇ ਵਿੱਚ ਵੀ ਇਲਾਮਾ ਇਕਬਾਲ ਆ ਗਏ। (ਹਾਸਾ) ਮੈਂ ਪੰਜਾਬ ਦੇ ਲੋਕਾਂ ਦੀਆਂ ਭਾਵਨਾਂਵਾਂ ਨੂੰ ਵਿਅਕਤੀ ਕਰਨਾ ਚਾਹੁੰਦਾ ਹਾਂ। ਮੈਂ ਮਾਨਯੋਗ ਐਫ.ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ:

ਤੁਝੇ ਫੁਰਸਤ ਮਿਲੇ ਤੋ ਗਿਨ ਲੇਨਾ, ਕਿਤਨੇ ਵਾਅਦੇ ਉਧਾਰ ਹੈਂ ਤੁਝ ਪਰ। (ਥੰਪਿੰਗ)

ਸੋ, ਇਹ ਯਾਦ ਰੱਖਣ ਕਿ ਲੋਕਾਂ ਨੂੰ ਕੀ ਕੁਝ ਵਾਅਦੇ ਕਰਕੇ ਆਏ ਹਨ ਅਤੇ ਪੰਜਾਬ ਦੇ ਕੀ ਹਾਲਾਤ ਕਰ ਦਿੱਤੇ ਹਨ।

**ਮਾਨਯੋਗ ਸਪੀਕਰ:** ਸ਼ਰਮਾ ਜੀ, ਨੋਟ ਕਰ ਲਉ, 21 ਮਿੰਟ ਬੋਲੇ ਹਨ। (ਵਿਘਨ) ਮੈਂ ਦੱਸ ਰਿਹਾ ਹਾਂ। ਟਾਈਮ ਤਾਂ ਦੇਵਾਂਗੇ, ਤੁਹਾਨੂੰ ਦੱਸ ਰਿਹਾ ਹਾਂ, ਤੁਹਾਡੇ ਗਿਲ਼ੇ ਦਾ ਜਵਾਬ ਦੇ ਰਿਹਾ ਹਾਂ। ਤੁਸੀਂ ਤਾਂ ਬਾਅਦ ਵਿੱਚ ਬੋਲਣਾ ਹੀ ਹੈ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਮੈਂ ਵੈਸੇ ਦੱਸ ਰਿਹਾ ਹਾਂ। ਇਨ੍ਹਾਂ ਦੀਆਂ ਗੱਲਾਂ ਦਾ ਜਵਾਬ ਤਾਂ ਮੈਂ ਜਿਸ ਦਿਨ ਰਿਪਲਾਈ ਕਰਾਂਗਾ, ਉਸ ਦਿਨ ਦੇਵਾਂਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇੰਨਾ ਹਲਕਾ ਸ਼ੇਅਰ ਇਕਬਾਲ ਜੀ ਦਾ ਨਹੀਂ ਹੋ ਸਕਦਾ। (ਹਾਸਾ) (ਥੰਪਿੰਗ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇਕਬਾਲ ਤਾਂ ਵੱਡੇ ਸ਼ੇਅਰ ਹੀ ਬੋਲਦਾ ਸੀ ਹੁਣ ਜਦੋਂ ਰਬ ਨੂੰ ਪਿਆਰਾ ਹੋ ਗਿਆ ਤਾਂ ਫਿਰ ਹਲਕੀ ਗੱਲ ਹੀ ਹੁੰਦੀ ਹੈ।

(ਹਾਸਾ)

**ਸਰਦਾਰ ਜੈ ਕ੍ਰਿਸ਼ਨ ਸਿੰਘ (ਗੜਸ਼ੰਕਰ):** ਧੰਨਵਾਦ ਸਪੀਕਰ ਸਾਹਿਬ, ਅੱਜ ਪੰਜਾਬ ਦੇ ਬਜਟ ਦੇ ਉਪਰ ਗੱਲ ਹੋ ਰਹੀ ਹੈ। ਪੰਜਾਬ ਦਾ ਖਜ਼ਾਨਾ ਕਿਸ ਪ੍ਰਕਾਰ ਲੁੱਟਿਆ ਗਿਆ ਅਤੇ ਕਿਸ ਪ੍ਰਕਾਰ ਅੱਜ ਵੀ ਪੰਜਾਬ ਦੇ ਲੋਕਾਂ ਦੀਆਂ ਜੇਬਾਂ ਨੂੰ ਲੁੱਟਿਆ ਜਾ ਰਿਹਾ ਹੈ। ਮੈਂ ਗੱਲ ਕਰਾਂਗਾ ਕਿ ਜਲੰਧਰ ਤੋਂ ਪਾਣੀਪਤ ਜੋ ਸੜਕ ਹੈ ਉਸ ਸੜਕ ਨੂੰ 2009 ਦੇ ਵਿੱਚ ਜਿਹੜਾ ਟੋਲ ਪਲਾਜ਼ਾ ਲੱਗਿਆ ਅਤੇ ਜਿਹੜੀ ਉਹ ਸੜਕ ਹੈ ਉਹ 2009 ਤੋਂ 2024 ਤੱਕ ਤਿਆਰ ਹੋਣੀ ਸੀ। ਉਸ ਟੋਲ ਪਲਾਜ਼ੇ ਦਾ ਟਾਈਮ ਸੀ। ਪਰ ਤਿਆਰ 2009 ਤੋਂ 2012 ਦੇ ਵਿੱਚ ਵਿੱਚ ਤਿੰਨ ਸਾਲ ਵਿੱਚ ਤਿਆਰ ਹੋਣੀ ਸੀ। ਪਰ ਜਿੰਨਾਂ ਟਾਈਮ ਸੜਕ ਤਿਆਰ ਨਹੀਂ ਹੁੰਦੀ ਉਨ੍ਹਾਂ ਚਿਰ ਟੋਲ ਪਲਾਜ਼ਾ ਨਹੀਂ ਲੱਗ ਸਕਦਾ। ਪਰ ਦੁੱਖ ਦੀ ਗੱਲ ਹੈ। ਅੱਜ ਸਾਲ 2009 ਤੋਂ ਸਾਲ 2019 ਆਇਆ ਹੈ। 10 ਸਾਲ ਦੇ ਵਿੱਚ ਉਹ ਸੜਕ ਹਾਲੇ ਵੀ ਤਿਆਰ ਨਹੀਂ ਹੋਈ। ਕਈ ਜਗ੍ਹਾ ਹਾਲੇ ਵੀ ਕੰਮ ਰੁਕਿਆ ਪਿਆ ਹੈ। ਲਗਭਗ ਉਸ ਟੋਲ ਪਲਾਜ਼ੇ ਦੇ ਉਪਰੋਂ ਹਰ ਰੋਜ਼ 40 ਤੋਂ 50 ਲੱਖ ਰੁਪਿਆ ਇੱਕਠਾ ਹੁੰਦਾ ਹੈ। ਜੇਕਰ ਅਸੀਂ 10 ਸਾਲ ਦੇ ਦੇਖੀਏ ਤਾਂ ਲਗਭਗ 1400 ਕਰੋੜ ਰੁਪਿਆ ਉਸ ਸੜਕ ਤੋਂ ਇੱਕਠਾ ਹੋਇਆ ਹੈ ਅਤੇ ਵੱਖ ਵੱਖ ਸਮੇਂ ਦੇ ਉਪਰ, ਵੱਖ ਵੱਖ ਪਾਰਟੀਆਂ ਨੇ ਉਥੇ ਪਰਦਰਸ਼ਨ ਵੀ ਕੀਤਾ ਹੈ ਕਿ ਜਦੋਂ ਸੜਕ ਤਿਆਰ ਹੀ ਨਹੀਂ ਹੋਈ ਤਾਂ ਉਨ੍ਹਾਂ ਸੜਕਾਂ ਦੇ ਉਪਰ ਟੋਲ ਪਲਾਜ਼ਾਂ ਨਹੀਂ ਲੱਗਣਾ ਚਾਹੀਦਾ ਹੈ। ਕਿਉਂਕਿ ਪਿੱਛੇ ਜਿਹੇ ਅਸੀਂ ਦੇਖਿਆ ਹੈ ਕਿ ਭਵਾਨੀਗੜ੍ਹ ਤੋਂ ਜਿਹੜੀ ਸੜਕ ਹੈ ਉਹ ਅੱਠ ਸਾਲ ਬਾਅਦ ਬਨਣ ਤੋਂ ਉਪਰੰਤ ਹੁਣ ਉਥੇ ਟੋਲ ਪਲਾਜ਼ੇ ਲਗਾ ਦਿੱਤੇ ਗਏ ਹਨ। ਜਿਹੜੀ ਮੈਂ ਜਲੰਧਰ ਤੋਂ ਪਾਨੀਪਤ ਦੀ ਗੱਲ ਕਰਦਾ ਹਾਂ, ਉਸ ਦੇ ਵਿੱਚ ਤਿੰਨ ਟੋਲ ਪਲਾਜ਼ੇ ਟੋਟਲ ਹਨ, ਸਿਰਫ ਇੱਕਲਾ ਟੋਲ ਪਲਾਜ਼ਾ ਜਿਹੜਾ ਲਾਡੋਵਾਲ ਲੱਗਿਆ ਹੋਇਆ ਹੈ, ਉਸ ਦੀ ਹਰ ਰੋਜ਼ ਦੀ ਗਿਣਤੀ 40 ਰੁਪਏ ਦੇ ਕਰੀਬ ਹੈ।ਉਥੇ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਹੈ।

*1.02 ਵਜੇ ਬਾਅਦ ਦੁਪਹਿਰ (* ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

**ਸਰਦਾਰ ਜੈ ਕ੍ਰਿਸ਼ਨ ਸਿੰਘ:** ਇਨ੍ਹਾਂ ਤਿੰਨਾਂ ਸਾਲਾਂ ਦੇ ਵਿੱਚ ਜਦੋਂ ਉਸ ਟੋਲ ਪਲਾਜ਼ੇ ਨੇ ਸੜਕ ਕੰਪਲੀਟ ਨਹੀਂ ਕੀਤੀ ਤਾਂ ਉਹ ਕਿਹੜੇ ਅਧਿਕਾਰੀ ਨੇ ਜਿਨ੍ਹਾਂ ਨੇ ਉਥੇ ਟੋਲ ਪਲਾਜ਼ਾਂ ਲਗਾਉਣ ਦੀ ਅਨੁਮਤੀ ਦਿੱਤੀ। ਕਿਉਂਕਿ ਅੱਜ ਪੰਜਾਬ ਦੇ ਲੋਕਾਂ ਅਤੇ ਸਰਕਾਰ ਦੇ ਜੋ ਹਾਲਾਤ ਹਨ ਉਹ ਕਿਸੇ ਤੋਂ ਵਾਂਝੇ

ਨਹੀਂ ਹਨ। ਸਭ ਨੂੰ ਪਤਾ ਹੈ ਕਿ ਪੰਜਾਬ ਸਰਕਾਰ ਦਾ ਜਿਹੜਾ ਖਜ਼ਾਨਾ ਹੈ, ਹਰ ਵਾਰ ਜਦੋਂ ਅਧਿਆਪਕਾਂ ਦੀ ਗੱਲ ਆਉਂਦੀ ਹੈ, ਮੁਲਾਜ਼ਮਾਂ ਦੇ ਡੀ.ਏ ਦੀ ਗੱਲ ਆਉਂਦੀ ਹੈ ਤਾਂ ਇਕੋ ਗੱਲ ਕਹਿ ਕੇ ਪੱਲਾ ਛੁਡਾਇਆ ਜਾਂਦਾ ਹੈ ਕਿ ਖਜ਼ਾਨੇ ਵਿੱਚ ਪੈਸੇ ਨਹੀਂ ਹਨ। ਜਦੋਂ ਟੀਚਰ ਭਰਤੀ ਕਰਨੇ ਹਨ , ਡਾਕਟਰ ਭਰਤੀ ਕਰਨੇ ਹਨ, ਉਸ ਸਮੇਂ ਵੀ ਕਿਹਾ ਜਾਂਦਾ ਹੈ ਕਿ ਖਜ਼ਾਨੇ ਵਿੱਚ ਇੰਨੀ ਰਕਮ ਨਹੀਂ ਹੈ ਕਿ ਜਿਨ੍ਹਾਂ ਦੇ ਨਾਲ ਅਸੀਂ ਮੁਲਾਜ਼ਮਾਂ ਨੂੰ ਉਨੀਆਂ ਤਨਖਾਹਾਂ ਦੇ ਸਕੀਏ । ਪਰ ਦੁੱਖ ਦੀ ਗੱਲ ਇਹ ਹੈ ਕਿ ਅੱਜ ਪੰਜਾਬ ਦਾ ਹਰ ਨੋਜਵਾਨ ਹੈ, ਉਹ ਬੇਰੁਜ਼ਗਾਰੀ ਦੇ ਨਾਲ ਪੀੜਿਤ ਹੈ ਅਤੇ ਪੰਜਾਬ ਦਾ ਹਰ ਬਾਸ਼ਿੰਦਾ ਕਿਸੇ ਨਾ ਕਿਸੇ ਕਾਰਨ ਆਪਣੀਆਂ ਬਿਮਾਰੀਆਂ ਦਾ ਇਲਾਜ ਨਹੀਂ ਕਰਵਾ ਸਕਦਾ ਕਿਉਂਕਿ ਉਨ੍ਹਾਂ ਦੀ ਆਰਥਿਕ ਹਾਲਤ ਬੜੀ ਮਾੜੀ ਹੈ। ਪੰਜਾਬ ਦੇ ਲੋਕਾਂ ਦੀਆਂ ਜੇਬਾਂ ਦੇ ਉਪਰ ਵੱਡੀ ਲੁੱਟ ਇਨ੍ਹਾਂ ਸੜਕਾਂ ਦੁਆਰਾ ਕੀਤੀ ਜਾਂਦੀਹੈ। ਡਿਪਟੀ ਸਪੀਕਰ ਸਾਹਿਬ, ਬੇਨਤੀ ਇੰਨੀ ਹੈ ਕਿ ਜੇਕਰ ਅਸੀਂ ਇਹ ਨਹੀਂ ਕਰ ਸਕਦੇ ਜਿਹੜੇ ਬਿਜਲੀ ਦੀ ਕੰਪਨੀਆਂ ਦੇ ਨਾਲ ਸਾਡੇ ਠੇਕੇ ਹੋਏ ਹਨ। 70 ਹਜ਼ਾਰ ਕਰੋੜ ਰੁਪਏ ਦਾ ਪੰਜਾਬ ਦੇ ਲੋਕਾਂ ਉੱਤੇ ਬੋਝ ਪੈਣਾ, ਜੇਕਰ ਸਰਕਾਰ ਉਹ review ਨਹੀਂ ਕਰ ਸਕਦੀ , ਜਿਹੜਾ ਅਸੀਂ ਇੱਕਲੇ ਰਾਜਸਥਾਨ ਤੋਂ ਪਾਣੀਆਂ ਦਾ ਮੁੱਲ 16 ਲੱਖ ਕਰੋੜ ਰੁਪਿਆ ਲੈਣਾ ਹੈ, ਜਿਹੜਾ ਇਸ ਵਿਧਾਨ ਸਭਾ ਨੇ ਨਵੰਬਰ 2016 ਦੇ ਵਿੱਚ ਮਤਾ ਪਾਸ ਕੀਤਾ ਸੀ ਕਿ ਅਸੀਂ ਪੰਜਾਬ ਦੇ ਪਾਣੀਆਂ ਦੇ ਪੈਸੇ ਲੈਣੇ ਹਨ। ਜੇਕਰ ਸਰਕਾਰ ਉਸ ਦਾ ਬਿੱਲ ਵੀ ਨਹੀਂ ਭੇਜ ਸਕਦੀ, ਜਿਹੜੀ ਸ਼ਰਾਬ ਦੀ ਗੱਲ ਹੁਣੇ ਢੀਂਡਸਾ ਸਾਹਿਬ ਕਹਿ ਕੇ ਹਟੇ ਹਨ ਕਿ ਜੇਕਰ ਸ਼ਰਾਬ ਦੀ ਅਸੀਂ ਕਾਰਪੋਰੇਸ਼ਨ ਨਹੀਂ ਬਣਾ ਸਕਦੇ ਜਿਸ ਦੇ ਵਿੱਚ ਪੰਜਾਬ ਦੇ ਮਾਲੀਏ ਨੂੰ ਆਪਣੇ ਆਮਦਨ ਸਾਬਤ ਹੋਣੀ ਹੈ। ਜੇਕਰ ਸ਼ਰਾਬ ਦੀ ਕਾਰਪੋਰੇਸ਼ਨ ਬਣਾ ਕੇ ਅਸੀਂ ਪੰਜਾਬ ਦਾ ਖਜ਼ਾਨਾ ਨਹੀਂ ਭਰਨਾ.....

**ਸਰਦਾਰ ਜੈ ਕ੍ਰਿਸ਼ਨ ਸਿੰਘ** : (ਜਾਰੀ)

ਢੀਂਡਸਾ ਸਾਹਿਬ ਕਹਿ ਕੇ ਹਟੇ ਹਨ ਕਿ ਜੇਕਰ ਅਸੀਂ ਸ਼ਰਾਬ ਦੀ ਕਾਰਪੋਰੇਸ਼ਨ ਨਹੀਂ ਬਣਾ ਸਕਦੇ, ਜਿਸ ਵਿੱਚ ਪੰਜਾਬ ਦੇ ਮਾਲੀਏ ਵਿੱਚ ਇਜ਼ਾਫਾ ਹੋਣਾ ਹੈ.....

**ਮਾਨਯੋਗ ਡਿਪਟੀ ਸਪੀਕਰ** : ਰੋੜੀ ਜੀ, ਵਾਈਂਡ ਅੱਪ ਕਰੋ।

**ਸਰਦਾਰ ਜੈ ਕ੍ਰਿਸ਼ਨ ਸਿੰਘ** : ਥੋੜ੍ਹਾ ਹੀ ਰਹਿ ਗਿਆ ਹੈ ਜੀ। ਜੇਕਰ ਸ਼ਰਾਬ ਦੀ ਕਾਰਪੋਰੇਸ਼ਨ ਬਣਾ ਕੇ ਅਸੀਂ ਪੰਜਾਬ ਦਾ ਖਜ਼ਾਨਾ ਨਹੀਂ ਭਰਨਾ ਚਾਹੁੰਦੇ, ਕਿਉਂਕਿ ਪਿੱਛੇ ਜਿਹੇ ਨਵਜੋਤ ਸਿੱਧੂ ਜੀ ਦਾ ਵੀ ਬਿਆਨ ਆਇਆ ਸੀ ਕਿ 6 ਲੱਖ ਕਰੋੜ ਰੁਪਏ ਦੀਆਂ ਜਾਇਦਾਦਾਂ ਤੇ ਕਬਜ਼ੇ ਹਨ। ਜੇਕਰ ਅਸੀਂ ਉਹ ਵੀ ਨਹੀਂ ਛੁਡਾਉਣਾ ਚਾਹੁੰਦੇ.....

**ਮਾਨਯੋਗ ਡਿਪਟੀ ਸਪੀਕਰ** : ਧੰਨਵਾਦ ਰੋੜੀ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ** : ਜੇਕਰ ਮਾਈਨਿੰਗ ਦੀ ਪਾਲਿਸੀ ਬਣਾ ਕੇ.....

**ਮਾਨਯੋਗ ਡਿਪਟੀ ਸਪੀਕਰ** : ਥੈਂਕ ਯੂ, ਥੈਂਕ ਯੂ, ਥੈਂਕ ਯੂ, ਥੈਂਕ ਯੂ

**ਸਰਦਾਰ ਜੈ ਕ੍ਰਿਸ਼ਨ ਸਿੰਘ** : ਜੇਕਰ ਅਸੀਂ ਖਜ਼ਾਨਾ ਨਹੀਂ ਭਰਨਾ ਚਾਹੁੰਦੇ,

**Hon'ble Deputy Speaker :** Your time is over now. Please.

**ਸਰਦਾਰ ਜੈ ਕ੍ਰਿਸ਼ਨ ਸਿੰ**ਘ : ਮਾਈਨਿੰਗ ਦੀ ਅੱਛੀ ਪਾਲਿਸੀ ਬਣਾ ਕੇ ਜੇਕਰ ਖਜ਼ਾਨਾ ਨਹੀਂ ਭਰਨਾ ਚਾਹੁੰਦੇ ਤਾਂ ਕਿਰਪਾ ਕਰਕੇ ਅੱਜ ਸਰਕਾਰ ਨੂੰ ਬੇਨਤੀ ਹੈ ਕਿ ਉਨ੍ਹਾਂ ਅਧਿਕਾਰੀਆਂ ਨੇ ਜਿਨ੍ਹਾਂ ਨੇ ਟੋਲ ਪਲਾਜ਼ਾ ਲਗਾਉਣ ਦੀ ਅਨੁਮਤੀ ਦਿੱਤੀ, ਪਰਚੀਆਂ ਕੱਟ ਕੇ ਪੈਸੇ ਇਕੱਠੇ ਕਰਨ ਦੀ ਅਨੁਮਤੀ ਦਿੱਤੀ, ਉਨ੍ਹਾਂ ਦੇ ਖਿਲਾਫ ਪਰਚੇ ਦਰਜ ਕਰਕੇ, 1400 ਕਰੋੜ ਰੁਪਿਆ ਇਕੱਠਾ ਕਰਕੇ ਪੰਜਾਬ ਦੀ ਵੈਲਫੇਅਰ ਤੇ ਲਗਾਉਣਾ ਚਾਹੀਦਾ ਹੈ। ਧੰਨਵਾਦ।

**Hon'ble Deputy Speaker :** Thank you, thank you. ਸਰਦਾਰ ਸੁਖਪਾਲ ਸਿੰਘ ਭੁੱਲਰ ਜੀ। ਸੁਖਪਾਲ ਜੀ ਤੁਹਾਡਾ 10 ਮਿੰਟ ਦਾ ਟਾਈਮ ਹੈ।

**ਸਰਦਾਰ ਸੁਖਪਾਲ ਸਿੰਘ ਭੁੱਲਰ (ਖੇਮਕਰਨ)**: ਧੰਨਵਾਦ ਜੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ। ਮੈਂ ਸਭ ਤੋਂ ਪਹਿਲਾਂ ਐਫ.ਐਮ. ਸਾਹਿਬ ਦਾ ਧੰਨਵਾਦੀ ਹਾਂ, ਜਿਨ੍ਹਾਂ ਨੇ ਉਚੇਚੇ ਤੌਰ ਤੇ ਇਸ ਬਜਟ ਵਿੱਚ ਸਾਡੀ ਹਲਕੇ ਦੀ, ਇਲਾਕੇ ਦੀ ਇੱਕ ਲੰਮੇ ਸਮੇਂ ਤੋਂ ਮੰਗ ਚੱਲਦੀ ਆ ਰਹੀ ਸੀ, ਇੱਕ ਕਾਲਜ ਖੇਮਕਰਨ ਵਿੱਚ ਦਿੱਤਾ, ਇਸ ਵਾਸਤੇ ਮੈਂ ਉਨ੍ਹਾਂ ਦਾ ਆਪਣੇ ਹਲਕੇ ਦੇ ਸਾਰੇ ਵਰਕਰਾਂ ਵੱਲੋਂ ਧੰਨਵਾਦ ਕਰਦਾ ਹਾਂ। ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜੇਕਰ ਇਹ ਕਾਲਜ ਇਕੱਲਾ ਲੜਕੀਆਂ ਲਈ ਕਰ ਦਿਉ ਤਾਂ ਇਸ ਤੇ ਤੁਹਾਡਾ ਹੋਰ ਵੀ ਧੰਨਵਾਦ, ਮਿਹਰਬਾਨੀ ਹੋਵੇਗੀ। ਇਸ ਦੇ ਨਾਲ ਹੀ ਜਿਹੜਾ ਐਜੂਕੇਸ਼ਨ ਹੈ, ਕਿਉਂਕਿ ਖਾਸ ਤੌਰ ਤੇ ਜਿਹੜੇ ਬਾਰਡਰ ਦੇ ਏਰੀਏ ਪੈਂਦੇ ਹਨ, ਬਾਰਡਰ ਦੇ ਜ਼ਿਲ੍ਹੇ ਪੈਂਦੇ ਹਨ, ਅਸੀਂ ਅੱਗੇ ਵੀ ਇੱਕ ਦੋ ਵਾਰ ਬੇਨਤੀ ਕੀਤੀ ਹੈ, ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਹ ਗੱਲ ਇੱਕ ਵਾਰ ਫਿਰ ਹਾਊਸ ਵਿੱਚ ਰੱਖਣਾ ਚਾਹੁੰਦਾ ਹਾਂ ਕਿ ਇਨ੍ਹਾਂ ਜ਼ਿਲ੍ਹਿਆਂ ਵਾਸਤੇ ਉਚੇਚੇ ਤੌਰ ਤੇ 10, 12, 15 ਕਿਲੋਮੀਟਰ ਦੇ ਅੰਦਰ ਸਕੂਲ ਪੈਂਦੇ ਹਨ, ਉਨ੍ਹਾਂ ਦਾ ਇੱਕ ਵੱਖਰਾ ਡਾਇਰੈਕਟੋਰੇਟ ਬਣਾਇਆ ਜਾਵੇ ਤਾਂ ਜੋ ਟੀਚਰ ਉੱਥੇ ਹੀ ਭਰਤੀ ਹੋਣ। ਟੀਚਰ ਅਸੀਂ ਬੜੀ ਮੁਸ਼ਕਲ ਨਾਲ ਲੈ ਕੇ ਜਾਂਦੇ ਹਾਂ, ਫਿਰ ਕਿਤੇ ਨਾ ਕਿਤੇ ਤੋਂ ਰਿਸ਼ਤੇਦਾਰੀਆਂ, ਸਿਫਾਰਸ਼ਾਂ ਪੁਵਾ ਕੇ ਉਹ ਜਿੱਥੋਂ ਦੇ ਹੁੰਦੇ ਹਨ, ਵਾਪਸ ਚਲੇ ਜਾਂਦੇ ਹਨ ਅਤੇ ਸਕੂਲ ਫਿਰ ਤੋਂ ਖਾਲੀ ਹੋ ਜਾਂਦੇ ਹਨ। ਬੱਚਿਆਂ ਦੀ ਪੜ੍ਹਾਈ ਤੇ ਇਸ ਚੀਜ਼ ਦਾ ਬੜਾ ਅਸਰ ਪੈਂਦਾ ਹੈ। ਇਸ ਵਿੱਚ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਯੂਨੀਵਰਸਿਟੀ ਲਈ ਗਰਾਂਟ ਦਿੱਤੀ ਹੈ, ਮੈਂ ਉੱਥੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ 2002-07 ਵਿੱਚ ਜਦੋਂ ਮੇਰੇ ਪਿਤਾ ਜੀ ਐਮ.ਐਲ.ਏ. ਸਨ,

ਮਨਿਸਟਰ ਸਨ, ਉਨ੍ਹਾਂ ਨੇ ਕੈਪਟਨ ਸਾਹਿਬ ਨਾਲ ਰਲ ਕੇ ਉਨ੍ਹਾਂ ਦੇ ਯਤਨਾਂ ਸਦਕਾ ਯੂਨੀਵਰਸਿਟੀ ਤਹਿਤ ਚੂੰਗ ਪਿੰਡ ਵਿੱਚ ਇੱਕ ਕਾਲਜ ਖੁਲ੍ਹਵਾਇਆ ਸੀ। ਪਿਛਲੇ ਲੰਮੇ ਸਮੇਂ ਤੋਂ ਉਸ ਦਾ ਧਿਆਨ ਨਾ ਰੱਖਿਆ ਗਿਆ ਅਤੇ ਉਸ ਦੀ ਹਾਲਤ ਦਿਨ ਬ ਦਿਨ ਖਰਾਬ ਹੁੰਦੀ ਜਾ ਰਹੀ ਹੈ। ਸੋ, ਮੇਰੀ ਬੇਨਤੀ ਹੈ ਕਿ ਉਸ ਕਾਲਜ ਵਾਸਤੇ ਵੀ ਕੁਝ ਨਾ ਕੁਝ ਫੰਡ ਯਕੀਨੀ ਤੌਰ ਤੇ ਮੁਹੱਈਆ ਕਰਵਾਇਆ ਜਾਵੇ। ਉਸ ਦਾ ਬਣਾ ਹਿੱਸਾ ਜਾਂ ਵੱਖਰਾ ਐਲੋਕੇਟ ਕਰਕੇ ਉਸ ਕਾਲਜ ਦਾ ਪੱਧਰ ਉੱਚਾ ਚੁੱਕਿਆ ਜਾਵੇ। ਇਸ ਦੇ ਨਾਲ ਹੀ ਕਈ ਬੁਲਾਰਿਆਂ ਨੇ ਪੰਜਾਬ ਵਿੱਚ ਕਰਜ਼ਾ ਮੁਆਫੀ ਨੂੰ ਲੈ ਕੇ ਗੱਲ ਕੀਤੀ ਹੈ। ਔਰ ਇਨ੍ਹਾਂ ਹਾਲਤਾਂ ਵਿੱਚ ਕੈਪਟਨ ਸਾਹਿਬ ਨੇ ਉਨ੍ਹਾਂ ਦੀ ਸਰਕਾਰ ਨੇ ਤਕਰੀਬਨ 5,83,000 ਕਿਸਾਨਾਂ ਦਾ 4700 ਕਰੋੜ ਰੁਪਿਆ ਮੁਆਫ ਕੀਤਾ ਹੈ। ਉਸ ਵਿੱਚੋਂ 4400 ਕਿਸਾਨ ਅਤੇ 3700 ਕਰੋੜ ਰੁਪਿਆ ਸਿਰਫ ਮੇਰੇ ਹਲਕੇ ਦਾ ਛੋਟੇ ਜ਼ਿਮੀਂਦਾਰਾਂ ਦਾ ਮੁਆਫ ਹੋਇਆ ਹੈ। ਮੈਂ ਉਨ੍ਹਾਂ ਵੱਲੋਂ ਵੀ ਅੱਜ ਸਾਰੀ ਕੈਪਅਨ ਸਾਹਿਬ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਇਸ ਮੰਦੀ ਵਿੱਚ ਅਤੇ ਕਰਜ਼ੇ ਵਿੱਚ ਡੁੱਬੇ ਹੋਏ ਨੂੰ ਬਾਹਰ ਕੱਢਣ ਲਈ ਤੁਸੀਂ ਕੋਸ਼ਿਸ਼ ਕੀਤੀ। ਡਿਪਟੀ ਸਪੀਕਰ ਸਾਹਿਬ, ਮੈਂ ਇੱਥੇ ਤਾਂ ਗੱਲ ਕਰਨਾ ਚਾਹੁੰਦਾ ਹਾਂ ਕਿਉਂਕਿ ਜਦੋਂ ਪਿਛਲੇ ਟਾਈਮ ਵਿੱਚ ਸਰਕਾਰ ਦੀ ਜਿਹੜੀ ਸਭ ਤੋਂ ਛੋਟੀ ਸਹੂਲਤ ਸੀ, ਉਹ ਸੀ 250 ਰੁਪਏ ਗਰੀਬਾਂ ਨੂੰ ਪੈਨਸ਼ਨ। ਪਿੰਡਾਂ ਵਿੱਚ ਇਹ ਦਿੱਤੀ ਨਹੀਂ ਜਾਂਦੀ ਸੀ, ਇਹ ਕਹਿ ਕੇ ਕਿ ਇਹ ਕਾਂਗਰਸੀ ਹੈ, ਕਾਮਰੇਡ ਹੈ, ਇਹ ਦੂਜੀ ਪਾਰਟੀ ਨਾਲ ਜੁੜਿਆ ਹੋਇਆ ਹੈ। ਜੇਕਰ ਇਹ ਅਕਾਲੀ ਪਾਰਟੀ ਨਾਲ ਜੁੜਿਆ ਹੋਵੇਗਾ, ਉਨ੍ਹਾਂ ਦੀ ਪਾਰਟੀ ਨਾਲ ਸਬੰਧ ਰੱਖਦਾ ਹੋਵੇਗਾ ਤਾਂ 250 ਰੁਪਿਆ ਪੈਨਸ਼ਨ ਦਿੱਤੀ ਜਾਵੇਗੀ। ਔਰ ਕੈਪਟਨ ਸਾਹਿਬ ਦੀ ਇਹ ਫਰਾਖਦਿਲੀ ਹੈ, ਉਨ੍ਹਾਂ ਦਾ ਵਡੱਪਣ ਹੈ, ਉਨ੍ਹਾਂ ਦੀ ਸਰਕਾਰ ਦਾ ਕਿ ਉਨ੍ਹਾਂ ਬਗੈਰ ਕਿਸੇ ਪੱਖਪਾਤ ਤੋਂ, ਪਾਰਟੀਬਾਜ਼ੀ ਤੋਂ ਉਪਰ ਉਠ ਕੇ ਕਰੋੜਾਂ ਰੁਪਿਆ ਵਿੱਚ ਹਜ਼ਾਰਾਂ ਲੱਖਾਂ ਕਿਸਾਨਾਂ ਦਾ ਕਰਜ਼ਾ ਮੁਆਫ ਕੀਤਾ ਹੈ। ਔਰ ਇਸ ਦੇ ਨਾਲ ਹੀ ਪਾਲਿਊਸ਼ਨ ਨੂੰ ਲੈ ਕੇ ਆਪਣੇ ਸੂਬੇ ਵਿੱਚ ਹੀ ਨਹੀਂ ਪੂਰੇ ਦੇਸ਼, ਦੁਨੀਆਂ ਵਿੱਚ ਇਹ ਚਰਚਾ ਚੱਲਦੀ ਰਹੀ ਹੈ। ਪਿਛਲੇ ਬਜਟ ਵਿੱਚ ਜਦੋਂ ਸਾਡੀ ਸਰਕਾਰ ਆਈ, ਬੜੀ ਵੱਡੀ ਗਿਣਤੀ ਵਿੱਚ, ਤਕਰੀਬਨ ਢਾਈ ਸੌ ਕਰੋੜ ਔਰ ਐਤਕੀਂ ਵੀ ਸਾਢੇ ਤਿੰਨ ਸੌ ਕਰੋੜ ਰੁਪਿਆ ਇਸ ਵਾਸਤੇ ਰੱਖਿਆ ਗਿਆ ਹੈ ਕਿ ਕਿਸਾਨ, ਜ਼ਿਮੀਂਦਾਰ ਪਰਾਲੀ ਨਾ ਸਾੜਨ। ਅਸੀਂ ਵੀ ਪਿੰਡਾਂ ਵਿੱਚ ਜਾਂਦੇ ਹਾਂ, ਸਾਰੇ ਹੀ ਜਾਂਦੇ ਹਾਂ। ਸਾਰਿਆਂ ਦੀ ਕੋਸ਼ਿਸ਼ ਰਹਿੰਦੀ ਹੈ ਕਿ ਉਨ੍ਹਾਂ ਨੂੰ ਜਾਗਰੂਕ ਕੀਤਾ ਜਾਵੇ। ਅੱਜ ਦੀ ਤਾਰੀਖ ਵਿੱਚ ਕਿਸਾਨ ਤਿਆਰ ਹੈ। ਉਹ ਪਰਾਲੀ ਨੂੰ ਅੱਜ ਨਹੀਂ ਲਾਉਣਾ ਚਾਹੁੰਦਾ। ਪਰ ਸਾਡੇ ਸਾਥੀ, ਕੁਝ ਅੱਜ ਇੱਥੇ ਹੈ ਨਹੀਂ। ਉਹ ਆਪ ਜਾ ਜਾ ਕੇ, ਜਥੇਬੰਦੀਆਂ ਨੂੰ ਅੱਗੇ ਲਾ ਕੇ, ਉਨ੍ਹਾਂ ਕੋਲੋਂ ਪਰਾਲੀ ਕੋਲੋਂ ਅੱਗ ਲਗਵਾ ਕੇ ਆਪਣੀ ਫੋਕੀ ਸ਼ਹੁਰਤ ਅਤੇ ਫੋਕੀ ਸਿਆਸਤ ਚਮਕਾਉਣ ਨੂੰ ਇਹੋ ਜਿਹੇ ਕੰਮ ਕਰਦੇ ਸਨ। ਫਿਰ ਜਦੋਂ ਇੱਕ ਵਾਰੀ ਇੱਕ ਥਾਂ ਤੋਂ ਅੱਗ ਲੱਗਣੀ ਸ਼ੁਰੂ ਹੁੰਦੀ ਹੈ, ਫਿਰ ਉਹ ਰੁਕਦੀ ਨਹੀਂ।

**ਸਰਦਾਰ ਸੁਖਪਾਲ ਸਿੰਘ ਭੁੱਲਰ (ਜਾਰੀ):** ਇਹੋ ਜਿਹੇ ਕੰਮ ਕਰਦੇ ਹਨ ਕਿ ਜਿਸ ਨਾਲ ਇਹ ਅੱਗ ਇੱਕ ਥਾਂ ਤੋਂ ਲਗਣੀ ਸ਼ੁਰੂ ਹੁੰਦੀ ਹੈ ਫਿਰ ਉਹ ਰੁਕਦੀ ਨਹੀਂ ਹੈ। ਫਿਰ ਉਹ ਇੱਕ ਪਿੰਡ ਤੋਂ ਦੂਜੇ ਪਿੰਡ ਤੇ ਫਿਰ ਇਲਾਕਾ ਵਧਦਾ ਰਹਿੰਦਾ ਹੈ ਤੇ ਫਿਰ ਉਹ ਜ਼ਿਲ੍ਹੇ ਵਾਰ ਤੁਰੀ ਰਹਿੰਦੀ ਹੈ। ਤਾਂ ਮੈਂ ਸਮਝਦਾ ਹਾਂ ਕਿ ਇਹੋ ਜਿਹੇ ਮੁੱਦੇ ਦੇ ਉਤੇ ਜਿੰਨੇ ਵੀ, ਚਾਹੇ ਇੱਧਰਲੇ ਸਾਥੀ ਭਰਾ ਹਨ, ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਇਹੋ ਜਿਹੇ ਮੁੱਦਿਆਂ ਉਤੇ ਸਿਆਸਤ ਨਹੀਂ ਕਰਨੀ ਚਾਹੀਦੀ ਹੈ। ਔਰ ਇਸ ਚੀਜ਼ ਨੂੰ ਆਪਾਂ ਨੂੰ ਤਕੜੇ ਹੋ ਕੇ ਰੋਕਣਾ ਚਾਹੀਦਾ ਹੈ। ਉਸ ਤੋਂ ਬਾਅਦ ਪਾਣੀਆਂ ਦੀ ਗੱਲ ਹੋਈ ਹੈ। ਜਦੋਂ ਵੀ ਪਾਣੀ ਨੂੰ ਰੋਕਣ ਦੀ ਗੱਲ ਆਉਂਦੀ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਇਲਾਕਾ ਹੈ ਉੱਥੇ ਜਿਹੜੀ ਪੁਰਾਣੀ ਪੱਟੀ ਤਹਿਸੀਲ ਸੀ, ਉਹ ਖਾਰੇ ਮਾਝੇ ਦੇ ਨਾਂ ਨਾਲ ਜਾਣੀ ਜਾਂਦੀ ਸੀ। ਔਰ ਬੜੇ ਲੰਮੇ ਸਮੇਂ ਤੋਂ ਸਾਲ 1992 ਤੋਂ ਲੈ ਕੇਸਰਦਾਰ ਬੇਅੰਤ ਸਿੰਘ ਦੀ ਸਰਕਾਰ ਨਾਲ, ਸਰਦਾਰ ਬਰਾੜ ਸਾਹਿਬ ਦੀ ਸਰਕਾਰ ਨਾਲ, ਕੈਪਟਨ ਸਾਹਿਬ ਨਾਲ ਜਦੋਂ ਮੇਰੇ ਪਿਤਾ ਜੀ ਐਮ.ਐਲ.ਏ. ਬਣ ਕੇ ਇੱਥੇ ਆਏ, ਤਾਂ ਅਸੀਂ ਉਸ ਖਾਰੇ ਮਾਝੇ ਨੂੰ ਜਿਹੜੀ ਉੱਥੋਂ ਦੀ ਖੇਮਕਰਨ ਮਾਈਨਰ ਹੈ ਜੋ ਕਿ ਉੱਥੋਂ ਦੀ ਇੱਕ ਮੁੱਖ ਲਾਈਫਲਾਈਨ ਸੀ, ਨੂੰ ਬਚਾਉਣ ਵਿੱਚ ਕਾਮਯਾਬ ਹੋਏ ਔਰ ਅਸੀਂ ਟੇਲਾਂ ਤੱਕ ਪਾਣੀ ਪਹੁੰਚਾਇਆ ਸੀ। ਪਿਛਲੇ ਦਸ ਸਾਲਾਂ ਤੋਂ ਉਸ ਦੀ ਕੋਈ ਦੇਖ ਰੇਖ ਨਹੀਂ ਹੋਈ, ਕੋਈ ਸਾਫ-ਸਫਾਈ ਨਹੀਂ ਹੋਈ ਔਰ ਹੁਣ ਉਹ ਬਿਲਕੁਲ ਪੁੱਟ ਚੁੱਕਾ ਹੈ। ਸੋ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਸਾਡੇ ਸਰਕਾਰੀਆ ਸਾਹਿਬ ਵੀ ਬੈਠੇ ਹਨ, ਮੈਂ ਰੋਜ਼ ਇਨ੍ਹਾਂ ਨਾਲ ਜ਼ਿਕਰ ਕਰਦਾ ਹਾਂ ਔਰ ਇਨ੍ਹਾਂ ਨੇ ਕਦੇ ਨਾਂਹ ਨਹੀਂ ਕੀਤੀ ਹੈ ਔਰ ਜਿਹੜੇ ਵੀ ਕੰਮ ਹੁੰਦੇ ਹਨ ਇਹ ਹਮੇਸ਼ਾ ਤੋਂ ਹੀ ਸਭ ਤੋਂ ਅੱਗੇ ਲੱਗ ਕੇ ਕੰਮ ਕਰਕੇ ਦਿੰਦੇ ਹਨ। ਵਿੱਤ ਮੰਤਰੀ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਉਸ ਤੇ ਤਕਰੀਬਨ ਅੱਠ ਕਰੋੜ ਰੁਪਏ ਲਗਣੇ ਹਨ ਔਰ ਡਿਪਾਰਟਮੈਂਟ ਕੋਲ ਫਾਈਲਾਂ ਤਿਆਰ ਹੋਈਆਂ ਪਈਆਂ ਹਨ, ਮੰਤਰੀ ਜੀ ਕੋਲ ਪਈਆਂ ਹਨ ਜੇ ਤੁਸੀਂ ਇਹ ਅਲਾਟ ਕਰ ਦਿਓ ਤਾਂ ਜਿਹੜੀ ਸਾਡੀ ਸੈਂਕੜੇ ਏਕੜ, ਹਜ਼ਾਰਾਂ ਏਕੜ ਖਾਰੇ ਮਾਝੇ ਦੀ ਜ਼ਮੀਨ ਹੈ ਉਹ ਫਿਰ ਬੰਜਰ ਹੋਣ ਤੋਂ ਬਚ ਜਾਵੇਗੀ। ਔਰ ਇਹ ਸਾਡੀ ਬਿਲਕੁਲ ਖੁਸ਼ਹਾਲ ਜ਼ਮੀਨ ਹੈ ਔਰ ਉੱਥੇ ਇੱਕ ਵੀ ਕਿੱਲ੍ਹਾ ਬੇਆਬਾਦ ਨਹੀਂ ਹੈ, ਸਾਰੀ ਉਪਜਾਊ ਔਰ ਵਧੀਆ ਜ਼ਮੀਨ ਹੈ। ਔਰ ਜੇ ਡਾਈਵਰਸੀਫਿਕੇਸ਼ਨ ਦੀ ਗੱਲ ਕਰੀਏ ਤਾਂ ਜੇ ਵੇਖਿਆ ਜਾਵੇ ਤਾਂ ਪੁਰਾਣੇ ਟਾਈਮ ਵਿੱਚ ਸਭ ਤੋਂ ਵੱਧ ਬਾਗ ਜਿਹੜੇ ਲੱਗੇ ਹਨ ਉਹ ਪੱਟੀ ਤਹਿਸੀਲ ਵਿੱਚ ਲੱਗੇ ਹਨ।

ਉਸ ਤੋਂ ਬਾਅਦ ਜੇ ਨਸ਼ਿਆਂ ਦੀ ਗੱਲ ਕਰੀਏ ਤਾਂ ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਜਦੋਂ ਉਹ ਗੋਲੀ ਦੇਣ ਦਾ ਪ੍ਰੋਗਰਾਮ ਸ਼ੁਰੂ ਕਰਨਾ ਸੀ ਤਾਂ ਉਨ੍ਹਾਂ ਨੇ ਉਚੇਚੇ ਤੌਰ ਤੇ ਸਾਡੇ ਜ਼ਿਲ੍ਹੇ ਨੂੰ ਚੁਣਿਆ। ਉਹ ਸਾਡੇ ਕੋਲ ਆਏ, ਔਰ ਉੱਥੋਂ ਦੇ ਬੱਚਿਆਂ ਦੀ ਗੰਭੀਰਤਾ ਨੂੰ ਮੁੱਖ ਰੱਖਦੇ ਹੋਏ ਜਿਹੜਾ ਉਹ ਪ੍ਰੋਗਰਾਮ ਸ਼ੁਰੂ ਕੀਤਾ ਸੀ, ਜਿਸ ਤੋਂ ਬੱਚੇ ਡਰਦੇ ਸੀ ਅਤੇ ਇੱਕ ਵੀ ਬੱਚਾ ਨਹੀਂ ਆਉਂਦਾ

ਹੁੰਦਾ ਸੀ, ਅੱਜ ਸਾਡੇ ਜ਼ਿਲ੍ਹੇ ਵਿੱਚ ਤਰਨਤਾਰਨ ਵਿੱਚ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ 17000 ਤੋਂ ਵੱਧ ਬੱਚੇ ਰੋਜ਼ ਗੋਲੀ ਲੈ ਰਹੇ ਹਨ। (ਥੰਪਿੰਗ) ਉਹ ਗੋਲੀ ਲੈਣ ਦਾ ਮਤਲਬ ਇਹ ਹੈ ਕਿ ਜਿਹੜੇ ਲੋਕ ਨਸ਼ੇ ਦਾ ਕਾਰੋਬਾਰ ਕਰਦੇ ਸੀ ਜਿਸ ਵਿੱਚ ਉਹ ਕਰੋੜਾਂ, ਲੱਖਾਂ ਰੁਪਏ ਕਮਾ ਰਹੇ ਸੀ ਉਸ ਤੇ ਰੋਕਥਾਮ ਹੋਈ ਹੈ ਔਰ ਜਿਹੜਾ ਬੱਚਾ ਇੱਕ ਵਾਰੀ ਗੋਲੀ ਲੈਣ ਲਗ ਜਾਂਦਾ ਹੈ, ਜੇ ਅੱਜ ਉਹ ਦੋ ਗੋਲੀਆਂ ਲੈਂਦਾ ਹੈ, ਫਿਰ ਇੱਕ ਦਿਨ ਛੱਡ ਕੇ ਜਾਂ ਦੋ ਦਿਨ ਛੱਡ ਕੇ ਗੋਲੀ ਲੈਂਦਾ ਹੈ ਤਾਂ ਫਿਰ ਉਹ ਬੱਚਾ ਮਰਦਾ ਨਹੀਂ ਹੈ, ਫਿਰ ਉਸਦੀ ਮੌਤ ਨਹੀਂ ਹੁੰਦੀ ਹੈ। ਉਹ ਹੌਲੀ-ਹੌਲੀ, ਡਿਗਦਾ-ਡਿਗਦਾ ਸੰਭਲ ਜਾਂਦਾ ਹੈ। ਸੋ, ਮੈਨੂੰ ਇਹ ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਵਿੱਤ ਮੰਤਰੀ ਸਾਹਿਬ ਨੇ ਇਸ ਵਿੱਚ ਖੁੱਲਾ ਬਜਟ ਰੱਖਿਆ ਹੈ ਕਿ ਇਸ ਚੀਜ਼ ਨੂੰ ਰੋਕਣ ਵਾਸਤੇ, ਬੱਚਿਆਂ ਦੀ ਜ਼ਿੰਦਗੀ ਨੂੰ ਨਸ਼ਿਆਂ ਵਿੱਚੋਂ ਕੱਢਣ ਵਾਸਤੇ ਜਿੰਨੇ ਵੀ ਪੈਸੇ ਚਾਹੀਦੇ ਹਨ, ਅਸੀਂ ਲਗਾਵਾਂਗੇ। ਸੋ, ਉਸ ਵਾਸਤੇ ਮੇਰੀ ਬੇਨਤੀ ਹੈ ਕਿ ਇਸ ਵਾਸਤੇ ਖਾਸ ਤੌਰ ਤੇ ਬਾਡਰ ਦੇ ਏਰੀਏ ਵਿੱਚ ਹਰ ਡਿਸਪੈਂਸਰੀ ਵਿੱਚ ਜਿੱਥੇ ਵੀ ਡਾਕਟਰ ਬੈਠਦੇ ਹਨ ਉੱਥੇ ਮੁਹੱਈਆ ਕਰਵਾਈ ਜਾਵੇ। ਸਾਨੂੰ ਸਾਇਕੈਟਰਿਸਟ ਨੂੰ ਲੈ ਕੇ ਪ੍ਰੋਬਲਮ ਆਉਂਦੀ ਹੈ ਔਰ ਅਸੀਂ ਰੋਜ਼ ਚਰਚਾ ਕਰਦੇ ਹਾਂ ਕਿ ਦੂਜੇ ਡਾਕਟਰਾਂ ਨੂੰ ਵੀ ਤਿੰਨ-ਤਿੰਨ ਮਹੀਨਿਆਂ ਦੀ ਟ੍ਰੇਨਿੰਗ ਦਿਵਾਈ ਜਾਵੇ, ਕਿਉਂਕਿ ਹੈਲਥ ਮਨਿਸਟਰ ਸਾਹਿਬ ਕੋਲ ਅਸੀਂ ਜਦੋਂ ਵੀ ਜਾਂਦੇ ਹਾਂ ਤਾਂ ਉਹ ਬੜੀ ਉਤਸ਼ਾਹਿਤ ਨਾਲ ਸਾਨੂੰ ਯਕੀਨ ਦਿਵਾਉਂਦੇ ਹਨ ਕਿ ਸਾਨੂੰ ਹਰ ਡਿਸਪੈਂਸਰੀ ਵਿੱਚ ਉਹ ਗੋਲੀ ਮਿਲ ਸਕੇਗੀ। ਔਰ ਨਾਲ ਹੀ ਸਾਲ 1965 ਦੀ ਲੜਾਈ ਵਿੱਚ ਸਾਡੇ ਪਰਮਵੀਰ ਚੱਕਰ ਅਬਦੁਲ ਹਮੀਦ ਉੱਥੋਂ ਦੇ ਹੋਏ ਹਨ, ਕੈਪਟਨ ਸਾਹਿਬ ਨਾਲ ਵੀ ਜ਼ਿਕਰ ਹੋਇਆ ਹੈ ਤੇ ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਉੱਥੇ ਸੀ-ਪੁਆਇੰਟ ਹੈ ਉੱਥੇ ਕੋਈ ਟ੍ਰੇਨਿੰਗ ਇੰਸਟੀਟਿਊਟ ਵਾਸਤੇ ਬਜਟ ਦਿੱਤਾ ਜਾਵੇ ਕਿਉਂਕਿ ਉੱਥੇ ਅਸੀਂ ਬਾਜਵਾ ਸਾਹਿਬ ਤੋਂ ਰੂਰਲ ਡਿਵੈਲਪਮੈਂਟ ਤੋਂ ਕਾਫੀ ਪੈਸੇ ਲੈ ਕੇ ਟ੍ਰੇਨਿੰਗ ਇੰਸਟੀਟਿਊਟ ਦਾ ਦਾਰਾ-ਮੁਦਾਰਾ ਤਿਆਰ ਕਰ ਚੁੱਕੇ ਹਾਂ ਪਰ ਅਫਸਰਾਂ ਦੀ ਘਾਟ ਕਰਕੇ ਉਹ ਅਜੇ ਪੂਰਾ ਮੁਕੰਮਲ ਨਹੀਂ ਹੋ ਸਕਿਆ ਹੈ। ਇਸ ਕਰਕੇ ਸਾਨੂੰ ਉੱਥੇ ਦਿੱਤਾ ਜਾਵੇ ਤਾਂ ਜੋ ਜਿਹੜੇ ਬੱਚੇ ਨਸ਼ੇ ਛੱਡ ਰਹੇ ਹਨ ਅਸੀਂ ਉਨ੍ਹਾਂ ਨੂੰ ਦਸ ਸਕੀਏ ਕਿ ਜਿਹੜੀਆਂ ਨੌਕਰੀਆਂ ਨੈਸ਼ਨਲ ਲੈਵਲ ਤੇ ਦੇਸ਼ ਦੇ ਵੱਖਰੀਆਂ-ਵੱਖਰੀਆਂ ਫੌਜਾਂ ਵਿੱਚ ਹਰ ਸਾਲ ਲਗਾਤਾਰ ਨਿਕਲਦੀਆਂ ਰਹਿੰਦੀਆਂ ਹਨ ਉਹ ਬੱਚੇ ਉੱਥੇ ਟ੍ਰੇਨਡ ਹੋ ਕੇ ਵਾਰੀ ਸਿਰ ਅੱਗੇ ਵੱਧ ਸਕਣ। ਔਰ ਉਸ ਦੇ ਨਾਲ ਨਾਲ ਡਿਪਟੀ ਸਪੀਕਰ ਸਾਹਿਬ ਮੈਂ ਸਿੱਧੂ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨਗਰ ਪੰਚਾਇਤਾਂ ਔਰ ਕਾਰਪੋਰੇਸ਼ਨਾਂ ਨੂੰ ਲੈ ਕੇ ਉਨ੍ਹਾਂ ਨੇ ਬੜੀ ਸੀਰੀਅਸਨੈੱਸ ਦਿਖਾਈ ਹੈ। ਸਾਡੇ ਇਲਾਕੇ ਦਾ ਇੱਕ ਸੁਰਸਿੰਘ ਪਿੰਡ ਹੈ ਜਿਹੜਾ ਕਿ ਅਣਵੰਡੇ ਪੰਜਾਬ ਦਾ ਸਭ ਤੋਂ ਵੱਡਾ ਪਿੰਡ ਸੀ। ਇਹ ਪਿੰਡ ਪਿਛਲੀ ਵਾਰੀ ਸਾਡੇ ਹਲਕੇ ਨਾਲ ਜੁੜਿਆ ਹੈ। ਸੋ, ਸਾਡੀ ਇਹ ਮੰਗ ਹੈ ਕਿ ਇਸ ਪਿੰਡ ਨੂੰ ਨਗਰ ਪੰਚਾਇਤ ਦਾ ਦਰਜਾ ਮਿਲ ਸਕੇ ਤਾਂ ਜੋ ਉੱਥੋਂ ਦੇ ਲੋਕਾਂ ਦਾ ਵਿਕਾਸ ਹੋ ਸਕੇ। ਔਰ ਉਸ ਤੋਂ ਬਾਅਦ ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਆਪਾਂ ਗੱਲ ਕਰਦੇ ਹਾਂ ਤਾਂ ਲਾਅ ਐਂਡ

ਆਡਰ ਤੇ ਆ ਕੇ ਗੱਲ ਮੁਕਦੀ ਹੈ ਕਿ ਜੇ ਲਾਅ ਐਂਡ ਆਡਰ ਚੁਸਤ ਤੇ ਦਰੁਸਤ ਹੋਵੇਗਾ ਤਾਂ ਹੀ ਉਸ ਇਲਾਕੇ ਦਾ ਜਾਂ ਉਸ ਸੂਬੇ ਦਾ ਵਿਕਾਸ ਚਲਦਾ ਹੈ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਜਾਰੀ.........

ਜੇ ਲਾਅ ਐਂਡ ਆਰਡਰ ਚੁਸਤ-ਦਰੁਸਤ ਹੋਵੇਗਾਂ ਤਾਂ ਉਸ ਇਲਾਕੇ ਦਾ ਜਾਂ ਉਸ ਸੂਬੇ ਦਾ ਵਿਕਾਸ ਚੱਲਦਾ ਹੈ। ਔਰ ਜਿਹੜਾ ਲਾਅ ਐਂਡ ਆਰਡਰ ਵਿਗੜਿਆ ਕਿਵੇਂ ਹੈ? ਜਾਂ ਕਿਹੜੇ ਲੋਕਾਂ ਦਾ ਇਸ ਵਿੱਚ ਯੋਗਦਾਨ ਰਿਹਾ ਹੈ, ਮੈਂ ਉਸ ਵੱਲ ਥੋੜ੍ਹਾ ਜਿਹਾ ਚਾਨਣਾ ਪਾਉਣਾ ਚਾਹੁੰਦਾ ਹਾਂ। ਕਿਉਂਕਿ ਪਿਛਲੇ ਦਿਨੀਂ ਖਾਸ ਤੌਰ ਤੇ ਮੈਂ ਪ੍ਰੈਸ ਵਾਲੇ ਸਾਥੀਆਂ ਦਾ ਵੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇੱਕ ਇਹੋ-ਜਿਹਾ ਚਿਹਰਾ ਬੇਨਕਾਬ ਕੀਤਾ ਜਿਹੜਾ ਲਗਾਤਾਰ ਦੋ ਵਾਰੀ ਇੱਥੇ ਵਿਧਾਨ ਸਭਾ ਵਿੱਚ ਆ ਕੇ....

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ, ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਸਰ, ਬਸ ਦੋ ਮਿੰਟ ਵਿੱਚ ਹੀ ਵਾਈਂਡ ਅੱਪ ਕਰ ਦਿੰਦਾ ਹਾਂ। ਲਾਅ ਐਂਡ ਆਰਡਰ ਦਾ ਬੜਾ ਸੀਰੀਅਸ ਇਸ਼ੂ ਹੈ। ਇੱਥੇ ਵਿਧਾਨ ਸਭਾ ਦਾ ਮੈਂਬਰ ਬਣ ਕੇ ਸਾਡਾ ਸਾਬਕਾ ਐਮ.ਐਲ.ਏ. **, ਉਹ ਇੱਥੇ ਆ ਕੇ ਵੀ ਕਹਿੰਦਾ ਰਿਹਾ ਕਿ ਮੈਂ ਸਾਬਕਾ ਅੱਤਵਾਦੀ ਸੀ, ਮੈਂ ਸਾਬਕਾ ...ਉਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ।

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ, ਉਨ੍ਹਾਂ ਦਾ ਨਾਮ ਨਾ ਲਓ। ਨਾਂ ਰਿਕਾਰਡ ਵਿੱਚੋਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਸਾਬਕਾ ਕਰਕੇ ਕਰ ਦਿੰਦੇ ਹਾਂ ਜੀ। ** ਇੱਕ ਉਸ ਦਾ ਨਾਮ **

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਬਾਰ-ਬਾਰ ਨਾਮ ਨਾ ਲਓ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਡਿਪਟੀ ਸਪੀਕਰ ਸਾਹਿਬ, 302 ਦੀ ਐਫ.ਆਈ.ਆਰ. ਦਰਜ ਹੋਈ। ਜਿਸ ਵਿੱਚ ਇੱਕ ਡਾਕਟਰ ....

**ਮਾਨਯੋਗ ਡਿਪਟੀ ਸਪੀਕਰ:** ** ਦਾ ਨਾਂ ਡਿਲੀਟ ਕਰ ਦਿੱਤਾ ਜਾਵੇ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਸਰ, ਸਾਬਕਾ ਕਰਕੇ ਕਰ ਦਿੰਦੇ ਹਾਂ ਜੀ। ਔਰ ਉਸ ਡਾਕਟਰ ਦੇ ਕਤਲ ਦੇ ਵਿੱਚ ਉਹ ਭਗੌੜਾ ਹੈ। ਜਦੋਂ ਭਗੌੜਾ ਹੋਇਆਂ ਤਾਂ ਉਹ ਜੇਲ੍ਹਾਂ ਕੱਟਦਾ ਰਿਹਾ। ਉਸ ਦਾ ਸਾਰਾ ਸਿਸਟਮ ਉਸ ਹਿਸਾਬ ਨਾਲ ਚੱਲਦਾ ਰਿਹਾ। ਇਕੱਲੀ ਇੱਕ ਨਹੀਂ, ਇਸ ਤਰ੍ਹਾਂ ਦੀਆਂ ਸੈਂਕੜੇ 302 ਦੀਆਂ

ਐਫ.ਆਈ.ਆਰਜ਼. ਉਨ੍ਹਾਂ ਭੁਗਤੀਆਂ। ਔਰ ਕਤਲ ਦੇ ਇਹੋ-ਜਿਹੇ ਸੰਗੀਨ ਜ਼ੁਰਮਾਂ ਦੇ ਵਿੱਚ ਜੇ ਕੋਈ ਬੰਦਾ ਹੋਵੇ ਤੇ ਉਹ ਇੱਧਰਲੇ ਜਿਹੜੇ ਮੇਰੇ ਵੀਰ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ), ਉਨ੍ਹਾਂ ਨੇ ਟਿਕਟਾਂ ਦੇ ਕੇ ਇੱਥੇ ਲਿਆਂਦਾ ਤਾਂ ਦੱਸੋ ਲਾਅ ਐਂਡ ਆਰਡਰ ਕਿੱਥੋਂ ਬੱਝਣਾ ਸੀ?

**ਮਾਨਯੋਗ ਡਿਪਟੀ ਸਪੀਕਰ:** ਪਲੀਜ਼ ਵਾਈਂਡ ਅੱਪ, ਪਲੀਜ਼ ਵਾਈਂਡ ਅੱਪ ਜੀ, your time is over.

**ਸਰਦਾਰ ਸੁਖਪਾਲ ਸਿੰਘ ਭੁੱਲਰ:** ਸਰ, ਇੱਕ ਮਿੰਟ ਦੇ ਦਿਉ ਜੀ। ਮੈਂ ਅਗਲੇ ਮੈਂਬਰ ਸਾਹਿਬ ਨੂੰ ਬੇਨਤੀ ਕਰ ਲੈਂਦਾ ਹਾਂ ਸਿਰਫ ਇੱਕ, ਦੋ ਮਿਟ ਲਈ ਗੱਲ ਕਰ ਲੈਣ ਦਿਉ। ਇੱਥੇ ਹੀ ਬਸ ਨਹੀਂ, ਇਕੱਲੀ ਇਹ ਐਫ.ਆਈ.ਆਰ. ਦਾ ਜ਼ਿਕਰ ਨਹੀਂ। ਉਸ ਤੋਂ ਪਹਿਲਾਂ ਜਿਹੜੇ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ, ਸਾਡੇ ਅਜਨਾਲਾ ਸਾਹਿਬ ਚਲੇ ਗਏ, ਉਨ੍ਹਾਂ ਦੇ ਬਜ਼ੁਰਗਾਂ ਦੇ ਘਰ ਵਿੱਚ ਬੰਬ ਚੱਲਿਆ ਔਰ ਬਜ਼ੁਰਗ ਉਸ ਚੀਜ਼ ਦੇ ਗਵਾਹ ਹਨ। ਉਹ ਬੰਬ ਵੀ ਉਸ ਨੇ ਸੁੱਟਿਆ। ਦਿੱਲੀ ਦੇ ਪਾਲਿਕਾ ਬਾਜ਼ਾਰ ਦੇ ਵਿੱਚ ਜਿਹੜਾ 1983 ਬੰਬ ਵਿਸਫੋਟ ਹੋਇਆ, ਮਨਚੰਦੇ ਦਾ ਔਰ ਪੰਜਾਬ ਦੀ ਜਿਹੜੀ ਸਭ ਤੋਂ ਵੱਡੀ ਸਿੰਡੀਕੇਟ ਦੀਆਂ ਬੱਸਾਂ ....

**ਮਾਨਯੋਗ ਡਿਪਟੀ ਸਪੀਕਰ:** ਪਲੀਜ਼, ਪਲੀਜ਼, ਪਲੀਜ਼। ਸੁਖਪਾਲ ਜੀ ਪਲੀਜ਼ ਟਾਈਮ ਓਵਰ ਹੋ ਗਿਆ। ਤੁਹਾਡਾ ਟਾਈਮ ਓਵਰ ਹੋ ਗਿਆ ਹੈ ਜੀ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਉਸ ਦੇ ਵਿੱਚ ਸਭ ਤੋਂ ਵੱਡਾ ਉਸ ਦਾ ਹੱਥ ਸੀ।

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ ਪਲੀਜ਼ ਟਾਈਮ ਓਵਰ ਹੋ ਗਿਆ। ਤੁਹਾਡਾ ਟਾਈਮ ਓਵਰ ਹੋ ਗਿਆ ਹੈ ਜੀ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਮੈਂ ਇੱਕੋ ਬੇਨਤੀ ਕਰਨਾ ਚਾਹੁੰਦਾ ਹਾਂ ਕਿਉਂਕਿ 20-20 ਆ ਰਿਹਾ ਹੈ ਜੀ। ਇਸ ਬੰਦੇ ਨੂੰ .....(ਵਿਘਨ..ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ:** ਸ਼ਰਮਾ ਜੀ ਬੈਠੋ ਪਲੀਜ਼। ਬੈਠੋ why are you wasting time? Let him conclude. (ਵਿਘਨ..ਸ਼ੋਰ) ਪਲੀਜ਼ carry on, carry on.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਐਨ.ਕੇ. ਸ਼ਰਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਸੁਖਪਾਲ ਸਿੰਘ ਭੁੱਲਰ:** ਕਿਉਂਕਿ 20-20 ਆ ਰਿਹਾ ਹੈ, ਇਨ੍ਹਾਂ ਮੇਰੇ ਸਾਥੀਆਂ ਨੇ 2009 ਦੇ ਵਿੱਚ ਉਸ ਬੰਦੇ ਨੂੰ ਪਾਸਪੋਰਟ ਇਸ਼ੂ ਕਰਵਾਇਆ। ਉਸ ਦਾ ਪਾਸਪੋਰਟ ਨਹੀਂ ਸੀ ਬਣਿਆ। ਕਿਉਂਕਿ ਜੇ ਤੁਹਾਨੂੰ 1983-84 ਦੀਆਂ ਗੱਲਾਂ ਪੁਰਾਣੀਆਂ ਲੱਗਦੀਆਂ ਹਨ, 2009 ਤਾਂ ਥੋੜ੍ਹਾ ਚਿਰ ਪਹਿਲਾਂ ਹੀ ਸੀ।

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਔਰ ਫਿਰ ਉਸ ਨੂੰ ਬਾਹਰਲੇ ਦੇਸ਼ਾਂ ਵਿੱਚ ਭੇਜਿਆ।

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਔਰ ਉਹ ਜਿਹੜੇ ਕੱਟੜਪੰਥੀ ਬੰਦੇ ਇੱਥੋਂ ਭਗੌੜੇ ਹੋਏ ਉਨ੍ਹਾਂ ਦੇ ਨਾਲ ਸਮਝੌਤਾ ਕਰਕੇ ਅਤੇ ਆਉਣ ਵਾਲੇ ਸਮੇਂ ਦੇ ਵਿੱਚ ਪੰਜਾਬ ਦੇ ਹਲਾਤਾਂ ਨੂੰ ਖਰਾਬ ਕਰਨ ਦੇ ਵਿੱਚ...

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਥੈਂਕ ਯੂ ਜੀ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਇੱਕ ਮਿੰਟ ਡਿਪਟੀ ਸਪੀਕਰ ਸਾਹਿਬ ਕਿਉਂਕਿ ਜ਼ਿਕਰ ਹੋਇਆ ਹੈ ਕਿ ਫੂਲਕਾ ਸਾਹਿਬ ਭੱਤੇ ਲੈਂਦੇ ਹਨ, ਤਨਖਾਹਾਂ ਲੈਂਦੇ ਹਨ। ਕਦੇ ਆਏ ਤੇ ਕਦੇ ਚੱਲੇ ਜਾਂਦੇ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ 10 ਸਾਲ ਜਿਹੜਾ ਕਰੋੜਾਂ ਰੁਪਏ ਲੈ ਕੇ ਚੱਲਿਆ ਗਿਆ। ਉਸ ਨੂੰ ਐਸ.ਐਸ.ਐਸ. ਬੋਰਡ ਦਾ ਮੈਂਬਰ ਬਣਾਇਆ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਔਰ ਜਿਹੜੇ ਬੰਦੀ ਉਸ ਨੇ ਪੈਸੇ ਲੈ ਕੇ ਭਰਤੀ ਕੀਤੇ, ਜੋ ਅਫਸਰ ਹੀ ਇਹੋ ਜਿਹੇ ਆ ਗਏ। ਸੋ ਮੈਂ ਆਖਿਰ ਵਿੱਚ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹੋ ਜਿਹੇ ਬੰਦਿਆਂ ਦੇ ਪਾਸਪੋਰਟ ਅੱਜ ਹੀ ਜ਼ਬਤ ਹੋਣੇ ਚਾਹੀਦੇ ਹਨ ਕਿਉਂਕਿ 20-20 ਆ ਰਿਹਾ ਹੈ। ਲਾਅ ਐਂਡ ਆਰਡਰ ਨੂੰ ਮੁੱਖ ਰੱਖਦੇ ਹੋਏ ਉਨ੍ਹਾਂ ਤੇ ਸਖਤ ਤੋਂ ਸਖਤ ਕਾਰਵਾਈ ਕਰਨੀ ਚਾਹੀਦੀ ਹੈ। ਔਰ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਜਿਹੜੇ ਭੱਤੇ ਅੱਜ ਵੀ ਸਾਬਕਾ ਐਮ.ਐਲ.ਏ. ਲੈ ਰਹੇ ਹਨ, ਉਸ ਨੂੰ ਪੰਜਾਬ ਦੇ ਖਜ਼ਾਨੇ ਵਿੱਚੋਂ ਚਿੰਤਾ ਵੇਖੋ। ਅੱਜ ਦੀ ਤਾਰੀਖ ਵਿੱਚ ਵੀ ਇਹੋ ਜਿਹੇ ਬੰਦੇ ਲੁੱਟ ਰਹੇ ਹਨ। ਇਸ ਚੀਜ਼ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ।

**ਮਾਨਯੋਗ ਡਿਪਟੀ ਸਪੀਕਰ:** ਸੁਖਪਾਲ ਜੀ ਥੈਂਕ ਯੂ।

**ਸਰਦਾਰ ਸੁਖਪਾਲ ਸਿੰਘ ਭੁੱਲਰ:** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ, ਫਾਈਨਾਂਸ ਮਨਿਸਟਰ ਸਾਹਿਬ ਦਾ ਇੱਕ ਵਾਰ ਫਿਰ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇੱਕ ਬਿਹਤਰੀਨ ਬਜਟ ਪੇਸ਼ ਕੀਤਾ ਹੈ ਔਰ ਤੇਲ ਦੀਆਂ ਕੀਮਤਾਂ ਨੂੰ ਲੈ ਕੇ ਇਤਿਹਾਸਿਕ ਫੈਸਲੇ ਅਤੇ ਪੰਜਾਬ ਦੇ ਹੋਰ ਕੋਨੇ ਨੂੰ ਟੱਚ ਕਰਦੇ ਹੋਏ, ਉਨ੍ਹਾਂ ਨੇ ਇਸ ਬਜਟ ਨੂੰ ਬਿਹਤਰੀਨ ਬਣਾਇਆ। ਧੰਨਵਾਦ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਗੁਰਮੀਤ ਸਿੰਘ ਮੀਤ ਹੇਅਰ ਜੀ। ਤੁਹਾਡਾ ਟਾਈਮ 5 ਮਿੰਟ ਹੈ, ਪਲੀਜ਼ 5 ਮਿੰਟ ਵਿੱਚ ਆਪਣੀ ਗੱਲ ਕਰਨੀ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ):** ਧੰਨਵਾਦ, ਡਿਪਟੀ ਸਪੀਕਰ ਸਾਹਿਬ। ਸਭ ਤੋਂ ਪਹਿਲਾਂ ਜਿਹੜੀ ਗੱਲ ਭੁੱਲਰ ਸਾਹਿਬ ਨੇ ਕਹੀ ਹੈ, ਮੈਂ ਉਸ ਵਿੱਚ ਥੋੜ੍ਹਾ ਐਡ ਕਰਨਾ ਚਾਹੁੰਦਾ ਹਾਂ ਕਿ ਜਿਹੜੇ **** ਡਿਪਟੀ ਸਪੀਕਰ ਸਾਹਿਬ, ਜਿਹੜਾ ਮਾਨਯੋਗ ਵਿੱਤ ਮੰਤਰੀ ਜੀ ਨੇ ਦੋ ਦਿਨ ਪਹਿਲਾਂ ਬਜਟ ਤੇ ਭਾਸ਼ਣ ਦਿੱਤਾ, ਉਸ ਤੋਂ ਬਾਅਦ ਜਿਹੜੇ ਸਰਕਾਰ ਦੇ ਸਤਿਕਾਰਯੋਗ ਐਮ.ਐਲ.ਏ. ਸਾਹਿਬ ਹਨ, ਉਨ੍ਹਾਂ ਨੇ ਵੀ ਬਹੁਤ ਸਾਰੀਆਂ ਤਾਰੀਫਾਂ ਕੀਤੀਆਂ। ਅੱਜ ਵੀ ਉਹ ਬੈਠੇ ਨਹੀਂ, ਹੁਣ ਐਮ.ਐਲ.ਏ. ਸਾਹਿਬ ਚਲੇ ਗਏ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ): (ਜਾਰੀ)...**

ਬਾਦਲ ਜੀ ਨੇ ਦੋ ਦਿਨ ਪਹਿਲਾਂ ਜਿਹੜਾ ਬਜਟ ਤੇ ਭਾਸ਼ਣ ਦਿੱਤਾ ਔਰ ਉਸ ਤੋਂ ਬਾਅਦ ਸਰਕਾਰ ਦੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਨੇ ਵੀ ਬਹੁਤ ਤਾਰੀਫਾਂ ਕੀਤੀਆਂ ਹਨ। ਅੱਜ ਵੀ ਐਮ.ਐਲ.ਏ. ਸਾਹਿਬ ਬੈਠੇ ਨਹੀਂ ਹਨ, ਉਹ ਚਲੇ ਗਏ ਹਨ। ਉਨ੍ਹਾਂ ਨੇ ਕਿਹਾ ਸੀ ਕਿ ਜਿਹੜੀ ਸਰਕਾਰ ਸੀ, ਪੰਜਾਬ ਦਾ ਪਹਿਲਾਂ ਖਜ਼ਾਨਾ ਸੀ, ਉਹ ਵੈਂਟੀਲੇਟਰ ਤੇ ਸੀ, ਹੁਣ ਅਸੀਂ ਵੈਂਟੀਲੇਟਰ ਤੋਂ ਉਤਾਰ ਕੇ ਤੋਰਨੀ ਸ਼ੁਰੂ ਕਰ ਦਿੱਤੀ ਹੈ।ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਵਾਂ ਦੇ ਕਹਿਣ ਨਾਲ ਢੱਗੇ ਨਹੀਂ ਮਰਦੇ । ਪੰਜਾਬ ਦੇ ਜੋ ਹਾਲਾਤ ਦਸ ਸਾਲ ਪਹਿਲਾਂ ਸਨ, ਉਹੀ ਪੰਜਾਬ ਦੇ ਹਾਲਾਤ ਅੱਜ ਹਨ।ਜਿਹੜਾ ਬਾਦਲ ਸਾਹਿਬ ਨੇ ਬਜਟ ਪੇਸ਼ ਕੀਤਾ ਹੈ, ਇਸ ਵਿੱਚ ਕੋਈ ਵੀ ਤਬਦੀਲੀ ਨਹੀਂ, ਜਿਸ ਤਰ੍ਹਾਂ ਦਾ ਪਹਿਲਾਂ ਬਜਟ ਆਉਂਦਾ ਹੈ, ਉਹੀ ਹੈ। ਸਿਰਫ ਇਸ ਵਿੱਚ ਡਿਵੈੱਲਪਮੈਂਟ ਟੈਕਸ ਨਹੀਂ ਲਗਾਇਆ ਗਿਆ। ਇਹ ਡਿਵੈੱਲਪਮੈਂਟ ਟੈਕਸ ਵੀ ਵੋਟਾਂ ਨੂੰ ਮੱਦੇਨਜ਼ਰ ਰੱਖਦਿਆਂ ਨਹੀਂ ਲਗਾਇਆ ਗਿਆ। ਜਿਵੇਂ ਢੀਂਡਸਾ ਸਾਹਿਬ ਨੇ ਕਿਹਾ ਹੈ ਕਿ ਵੋਟਾਂ ਆ ਰਹੀਆਂ ਹਨ, ਇਸ ਕਰਕੇ ਨਹੀਂ ਲਗਾਇਆ। ਬਾਅਦ ਵਿੱਚ ਇਨ੍ਹਾਂ ਵੱਲੋਂ ਡਿਵੈੱਲਪਮੈਂਟ ਟੈਕਸ ਲਗਾ ਦਿੱਤਾ ਜਾਵੇਗਾ। ਜੋ ਕੁਝ ਪਹਿਲਾਂ ਹੀ, ਉਹੀ ਅੱਜ ਹੈ। ਅੱਜ ਪੰਜਾਬ ਦੇ ਜਿਹੜੇ ਕਿਸਾਨਾਂ ਨਾਲ, ਦਲਿਤਾਂ ਨਾਲ, ਨੌਜਵਾਨਾਂ ਨਾਲ ਵਾਅਦੇ ਕਰਕੇ ਸਰਕਾਰ ਸੱਤਾ ਵਿੱਚ ਆਈ, ਉਹ ਅਖਬਾਰ ਚੁੱਕ-ਚੁੱਕ ਦੇਖਦੇ ਹਨ ਕਿ ਸਰਕਾਰ ਨੇ ਸਾਡੇ ਲਈ ਕੀ ਕੀਤਾ ਹੈ ? ਕੱਲ੍ਹ ਮਜੀਠੀਆ ਸਾਹਿਬ ਵੀ ਬੋਲੇ ਸਨ। ਕੱਲ੍ਹ ਜਿਹੜੇ ਮੁਲਾਜ਼ਮ ਧਰਨੇ ਤੇ ਬੈਠੇ ਸਨ, ਉਨ੍ਹਾਂ ਨੇ ਇੱਥੋਂ ਤੱਕ ਕਹਿ ਦਿੱਤਾ ਹੈ ਕਿ ਸਾਨੂੰ ਮਰਨ ਦੀ ਪਰਮਿਸ਼ਨ ਦਿੱਤੀ

ਜਾਵੇ।ਡਿਪਟੀ ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਬੋਲਿਆ ਸੀ।ਸਪੀਕਰ ਸਾਹਿਬ, ਕੱਲ੍ਹ ਵੀ ਇੱਥੇ ਨਹੀਂ ਸੀ।ਉਹ ਵੀ ਮੁੱਖ ਮੰਤਰੀ ਸਾਹਿਬ ਦੇ ਨਾਲ ਧਰਨਿਆਂ ਵਿੱਚ ਜਾਂਦੇ ਰਹੇ ਹਨ, ਜਦੋਂ ਇਨ੍ਹਾਂ ਦੀ ਸਰਕਾਰ ਹੁੰਦੀ ਸੀ। ਪੰਜਾਬ ਦੇ 27000 ਮੁਲਾਜ਼ਮ ਠੇਕੇ ਤੇ ਹਨ। 20 ਹਜ਼ਾਰ ਮੁਲਾਜ਼ਮ ਜਿਨ੍ਹਾਂ ਨੂੰ ਆਊਟ ਸੋਰਸਿੰਗ ਰਾਹੀਂ ਭਰਤੀ ਕੀਤਾ ਗਿਆ ਹੈ। ਸਾਰਿਆਂ ਦੇ ਧਰਨਿਆਂ ਵਿੱਚ ਜਾਂਦੇ ਸਨ। ਉਹ ਕੈਪਟਨ ਸਾਹਿਬ ਨੂੰ ਆਪਣੇ ਮੰਗ-ਪੱਤਰ ਦਿੰਦੇ ਸਨ ਅਤੇ ਕੈਪਟਨ ਸਾਹਿਬ ਉਹੀ ਮੰਗ-ਪੱਤਰ ਮੈਨੀਫੈਸਟੋ ਵਿੱਚ ਪਾ ਦਿੰਦੇ ਸਨ। ਕਿਹਾ ਜਾਂਦਾ ਸੀ ਕਿ ਸਰਕਾਰ ਬਣ ਜਾਣ ਦਿਓ, ਤੁਹਾਡੇ ਸਾਰੇ ਵਾਅਦੇ ਪੂਰੇ ਕਰ ਦਿਆਂਗੇ। ਪਰ ਬਜਟ ਵਿੱਚ ਮੈਂ ਦੇਖਿਆ ਹੈ ਕਿ ਪਿਛਲੀ ਵਾਰ ਸੈਲਰੀ ਲਈ 25378 ਰੱਖਿਆ ਗਿਆ ਸੀ ਔਰ ਐਤਕੀਂ 26979, ਇੰਨਾ ਕੁ ਫਾਈਨਾਂਸ ਮਨਿਸਟਰ ਸਾਹਿਬ ਨੇ ਰੱਖਿਆ ਹੈ। ਇਸ ਵਿੱਚ ਕਿਤੇ ਵੀ ਇਹ ਗੱਲ ਨਹੀਂ ਕੀਤੀ ਗਈ ਕਿ ਜਿਹੜੇ ਆਊਟਸੋਰਸ ਵਾਲੇ ਹਨ, ਠੇਕੇ ਤੇ ਹਨ, ਉਨ੍ਹਾਂ ਨੂੰ ਪੱਕੇ ਕਰਨ ਦੀ ਕੋਈ ਤਰਜੀਹ ਨਹੀਂ ਰੱਖੀ ਗਈ। ਅੱਜ ਜਿਹੜੇ ਪੰਜਾਬ ਵਿੱਚ ਅਨੇਕਾਂ ਕੰਟਰੈਕਟ ਬੇਸਿਸ ਤੇ ਭਰਤੀ ਕੀਤੇ ਗਏ ਹਨ, ਚਾਹੇ ਉਹ ਆਸ਼ਾ ਵਰਕਰ ਹਨ ਜਾਂ ਜਿਹੜੇ ਮਿਡ-ਡੇ ਮੀਲ ਵਾਲੇ ਹਨ, ਜਿਹੜੇ ਸੈਂਟਰ ਅੰਡਰ ਵੀ ਆਉਂਦੇ ਹਨ।ਸਰ, ਉਨ੍ਹਾਂ ਦੀ ਸੈਲਰੀ, ਜੋ ਕਿ ਪੰਜਾਬ ਦੀ ਮਿਨੀਮਮ ਵੇਜ਼ ਹੈ, ਉਹ ਅਣਸਕਿੱਲਡ ਵਰਕਰ ਨਾਲੋਂ ਵੀ ਥੱਲੇ ਹੈ। ਪੰਜਾਬ ਦੇ ਲੋਕ 1200-1200 ਅਤੇ 1800-1800 ਤੇ ਵੀ ਕੰਮ ਕਰ ਰਹੇ ਹਨ। ਚਾਰ-ਚਾਰ ਹਜ਼ਾਰ ਤੇ ਵੀ ਕੰਮ ਕਰ ਰਹੇ ਹਨ। ਉਨ੍ਹਾਂ ਦੇ 60-60 ਰੁਪਏ ਵੀ ਨਹੀਂ ਬਣਦੇ ਹਨ। ਅਣਸਕਿੱਲਡ ਵਰਕਰ ਦੀ 302 ਵੇਜ਼ ਤੋਂ ਵੀ ਥੱਲੇ ਹੈ। ਸੋ, ਮੇਰੀ ਇਸ ਸਰਕਾਰ ਨੂੰ ਬੇਨਤੀ ਵੀ ਹੈ ਔਰ ਇਹ ਕਹਿਣਾ ਵੀ ਚਾਹੁੰਦਾ ਹਾਂ ਕਿ ਜਿਹੜੀ ਪਿਛਲੀ ਸਰਕਾਰ ਸੀ, ਉਸ ਨਾਲੋਂ ਕੋਈ ਫਰਕ ਨਹੀਂ ਹੈ। ਜੇਕਰ ਅਸੀਂ ਵਾਕਿਆ ਹੀ ਪੰਜਾਬ ਦੇ ਹਿੱਤ ਦੀ ਗੱਲ ਕਰਨੀ ਚਾਹੁੰਦੇ ਹਾਂ, ਪੰਜਾਬ ਦੇ ਕਿਸਾਨਾਂ ਦੇ ਹਿੱਤ ਦੀ ਗੱਲ ਕਰਨੀ ਚਾਹੁੰਦੇ ਹਾਂ ਤਾਂ ਜਿਹੜੀ ਤੁਸੀਂ ਕਿਸਾਨਾਂ ਦੇ ਕਰਜ਼ੇ ਮੁਆਫ ਕਰਨ ਦੀ ਗੱਲ ਕੀਤੀ ਹੈ ਤਾਂ 90 ਹਜ਼ਾਰ ਕਰੋੜ ਰੁਪਏ ਵਿੱਚੋਂ ਸਿਰਫ ਪੰਜ-ਚਾਰ ਕਰੋੜ ਰੁਪਿਆ ਮੁਆਫ ਕਰਨ ਨਾਲ ਪੰਜਾਬ ਦੇ ਕਿਸਾਨਾਂ ਦੀਆਂ ਖੁਦਕੁਸ਼ੀਆਂ ਬੰਦ ਨਹੀਂ ਹੋਣ ਲੱਗੀਆਂ। ਕੁਲਤਾਰ ਸੰਧਵਾਂ ਜੀ ਪਹਿਲਾਂ ਵੀ ਬੋਲ ਕੇ ਗਏ ਹਨ। ਸਾਨੂੰ ਅੱਜ ਜ਼ਰੂਰਤ ਹੈ ਕਿ ਅਸੀਂ ਐਗਰੋ ਬੇਸ ਇੰਡਸਟਰੀ ਪੰਜਾਬ ਵਿੱਚ ਲੈ ਕੇ ਆਈਏ। ਅਸੀਂ ਪਿਛਲੀ ਵਾਰ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਸੀ। ਸੰਧਵਾਂ ਸਾਹਿਬ ਨੇ ਕਿਹਾ ਹੈ ਕਿ ਕੇਵਲ ਦਸ ਹਜ਼ਾਰ ਏਕੜ ਵਿੱਚ ਹੋਈ ਹੈ। ਸਾਨੂੰ ਉਸ ਨੂੰ ਵਧਾਉਣ ਦੀ ਜ਼ਰੂਰਤ ਹੈ ਤਾਂ ਕਿ ਪੰਜਾਬ ਦੀ ਕਿਸਾਨੀ ਨੂੰ ਬਚਾਇਆ ਜਾ ਸਕੇ। ਪੰਜਾਬ ਦੇ ਜਿਹੜੇ ਕਿਸਾਨ ਹਨ, ਉਨ੍ਹਾਂ ਦੀ ਆਮਦਨ ਵਿੱਚ ਵਾਧਾ ਕੀਤਾ ਜਾ ਸਕੇ, ਕਿਉਂਕਿ ਇਹ ਬਜਟ ਵਿੱਚ ਵੀ ਹੈ।

**Mr. Deputy Speaker:** Gurmeet Singh, Your time is over now.

**ਸਰਦਾਰ ਗੁਰਮੀਤ ਸਿੰਘ ਮੀਤ ਹੇਹਰ:** ਸਰ, ਦੋ ਮਿੰਟ ਜੀ। ਸਰ, ਜੀ.ਡੀ.ਪੀ. ਦੇ ਵਿੱਚ ਜਿਹੜੀ ਐਗਰੀਕਲਚਰ ਦੀ ਗਰੋਥ ਹੈ, ਉਹ ਦੂਸਰਿਆਂ ਨਾਲੋਂ ਘੱਟਦੀ ਜਾ ਰਹੀ ਹੈ। ਸੋ, ਅੱਜ ਸਾਨੂੰ ਜ਼ਰੂਰਤ ਹੈ ਕਿਉਂਕਿ ਪੰਜਾਬ ਜਿਹੜਾ ਹੈ, ਉਹ ਐਗਰੇਰੀਅਨ ਹੈ। ਪੰਜਾਬ ਤਾਂ ਹੀ ਬਚੇਗਾ, ਜੇ ਉਥੋਂ ਦੇ ਕਿਸਾਨ ਬਚਣਗੇ। ਅਸੀਂ ਐਗਰੋ ਇੰਡਸਟਰੀ ਨੂੰ ਪਰਮੋਟ ਕਰੀਏ। ਪੰਜਾਬ ਦੀ ਇਕਾਨਮੀ ਨੂੰ ਉੱਪਰ ਚੁੱਕਣ ਲਈ, ਇੱਥੇ ਇੰਡਸਟਰੀ ਲਿਆਉਣ ਦੀ ਜ਼ਰੂਰਤ ਹੈ। ਪਹਿਲਾਂ ਮੈਂਬਰ ਸਾਹਿਬਾਨਾਂ ਨੇ ਕਿਹਾ ਹੈ ਕਿ ਇੱਥੇ ਬਿਜਲੀ ਸਸਤੀ ਦੇਣੀ ਪੈਣੀ ਹੈ, ਕੰਪਨੀਆਂ ਨੂੰ ਸਬਸਿਡੀਆਂ ਦੇਣੀਆਂ ਪੈਣੀਆਂ ਹਨ। ਉਸ ਲਈ ਜਿਵੇਂ ਅਸੀਂ ਕੱਲ੍ਹ ਮੁੱਦਾ ਚੁੱਕਿਆ ਸੀ ਕਿ ਜਿਹੜੇ ਪ੍ਰਾਈਵੇਟ ਕੰਪਨੀਆਂ ਨਾਲ ਐਗਰੀਮੈਂਟ ਹਨ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ ਜੀ, ਥੈਂਕ ਯੂ ਜੀ।

**ਸਰਦਾਰ ਗੁਰਮੀਤ ਸਿੰਘ ਮੀਤ ਹੇਹਰ:** ਸਰ, ਇੱਕ ਮਿੰਟ ਲਾਸਟ ਜੀ, ਇੱਕ ਮਿੰਟ।

**ਸੰਸਦੀ ਮਾਮਲੇ ਬਾਰੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਡਿਪਟੀ ਸਪੀਕਰ ਸਾਹਿਬ, (ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਵੱਲ ਦੇਖਦੇ ਹੋਏ) ਤੁਸੀਂ ਇੱਕ ਮਿੰਟ ਲਗਾਉਣਾ ਹੈ।

**ਮਾਨਯੋਗ ਡਿਪਟੀ ਸਪੀਕਰ:** ਇਨ੍ਹਾਂ ਨੂੰ ਨਿਬੇੜ ਲੈਣ ਦਿਓ ਜੀ।

**ਸੰਸਦੀ ਮਾਮਲੇ ਬਾਰੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਠੀਕ ਹੈ ਜੀ।

**ਸਰਦਾਰ ਗੁਰਮੀਤ ਸਿੰਘ ਮੀਤ ਹੇਹਰ:** ਸਰ, ਜਿਵੇਂ ਮੈਂ ਪਹਿਲਾਂ ਕਹਿ ਕੇ ਹਟਿਆ ਹਾਂ ਕਿ ਫਰਕ ਕੋਈ ਨਹੀਂ ਲਿਆ ਹੈ। ਉਸੇ ਤਰ੍ਹਾਂ ਹੀ ਪੰਜਾਬ ਵਿੱਚ ਖੁਦਕੁਸ਼ੀਆਂ ਹੋ ਰਹੀਆਂ ਹਨ। ਉਸੇ ਤਰ੍ਹਾਂ ਹੀ ਬੇਰੁਜ਼ਗਾਰੀ ਹੈ। ਉਸੇ ਤਰ੍ਹਾਂ ਹੀ ਪੰਜਾਬ ਦੇ ਪੁੱਤ ਨਸ਼ਿਆਂ ਕਰਕੇ ਮਰ ਰਹੇ ਹਨ। ਮੈਨੂੰ ਬਹੁਤੀ ਸ਼ਾਇਰੋ-ਸ਼ਾਇਰੀ ਕਰਨੀ ਤਾਂ ਨਹੀਂ ਆਉਂਦੀ ਹੈ, ਮੈਨੂੰ ਇਹ ਤਾਂ ਨਹੀਂ ਪਤਾ ਕਿ ਇਹ ਸ਼ੇਅਰ ਕਿਸਦਾ ਹੈ ** ** ਮੈਂ ਇੱਕੋ ਹੀ ਗੱਲ ਕਹਾਂਗਾ:

** **

**ਮਾਨਯੋਗ ਡਿਪਟੀ ਸਪੀਕਰ:** ਹਾਂ ਜੀ, ਬ੍ਰਹਮ ਜੀ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਥੈਂਕ ਯੂ। ਹਾਂ ਜੀ ਬ੍ਰਹਮ ਮਹਿੰਦਰਾ ਜੀ।

**ਸਿਹਤ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਮੈਂਬਰ ਸਾਹਿਬ ਬੋਲ ਰਹੇ ਸੀ ਮੈਂ ਵਿਚ ਇੰਟਰਪਟ ਨਹੀਂ ਕਰਨਾ ਚਾਹਿਆ। ਇਨ੍ਹਾਂ ਨੇ ਆਸ਼ਾ ਵਰਕਰ ਦੀ ਗੱਲ ਕੀਤੀ ਹੈ।ਮੈਂ ਇੱਕ

ਗੱਲ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਇੰਸੈਂਟਿਵ ਉਨ੍ਹਾਂ ਨੂੰ ਮਿਲਦੇ ਹਨ, ਮੇਰਾ ਖਿਆਲ ਹੈ ਕਿ ਕੋਈ ਐਸੀ ਆਸ਼ਾ ਵਰਕਰ ਨਹੀਂ ਹੈ ਜਿਹੜੀ 8-8, 10-10 ਹਜ਼ਾਰ ਤੋਂ ਘੱਟ ਆਪਣੇ ਘਰ ਲੈ ਕੇ ਜਾਂਦੀ ਹੋਵੇ।ਕਿਉਂਕਿ ਜਿੰਨੇ ਵੀ ਨੈਸ਼ਨਲ ਪ੍ਰੋਗਰਾਮ ਹੁੰਦੇ ਹਨ ਜਿੱਥੇ ਵੀ ਆਸ਼ਾ ਵਰਕਰ ਦੀ ਜ਼ਰੂਰਤ ਹੈ, ਉੱਥੇ ਪੂਰਾ ਇੰਸੈਂਟਿਵ ਆਸ਼ਾ ਵਰਕਰ ਨੂੰ ਮਿਲਦਾ ਹੈ।ਮੈਂ ਇਹ ਇਨ੍ਹਾਂ ਨੂੰ Correct ਕਰਨਾ ਚਾਹੁੰਦਾ ਹਾਂ ਔਰ ਅਸੀਂ ਸੋਚ ਰਹੇ ਹਾਂ ਕਿ Further ਵੀ ਜਿਹੜੀ ਵੀ ਕੋਈ ਆਸ਼ਾ ਵਰਕਰ ਨੂੰ ਕਮੀ ਹੈ ਅਸੀਂ ਉਸ ਨੂੰ ਪੂਰੀ ਕਰੀਏ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ, ਥੈਂਕ ਯੂ ਬ੍ਰਹਮ ਜੀ।ਨੈਕਸਟ ਹਰਦਿਆਲ ਸਿੰਘ ਕੰਬੋਜ ਜੀ, ਕੰਬੋਜ਼ ਜੀ ਤੁਸੀਂ 15 ਮਿੰਟ ਗੱਲ ਕਰਨੀ ਹੈ, ਟਾਈਮ ਨੋਟ ਕਰ ਲੈਣਾ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ):** ਥੈਂਕ ਯੂ।ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਬਹੁਤ ਹੀ ਹਰਮਨ ਪਿਆਰੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਰਹਿਨੁਮਾਈ ਥੱਲੇ ਕੰਮ ਕਰ ਰਹੇ ਸਾਡੇ ਬਹੁਤ ਹੀ ਸਿਆਣੇ, ਸੂਝਵਾਨ ਫਾਈਨੈਂਸ ਮਨਿਸਟਰ ਸਰਦਾਰ ਮਨਪ੍ਰੀਤ ਸਿੰਘ ਜੀ ਵੱਲੋਂ ਪੇਸ਼ ਕੀਤੇ ਗਏ ਸਾਲ 2019-20 ਦੇ ਬਜਟ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ।ਸਪੀਕਰ ਸਾਹਿਬ, ਪੰਜਾਬ ਲਈ ਇਹ ਬੜੇ ਫਖਰ ਵਾਲੀ ਗੱਲ ਹੈ ਕਿ ਅੱਜ ਪੰਜਾਬ ਦੀ ਵਾਗਡੋਰ ਕੈਪਟਨ ਅਮਰਿੰਦਰ ਸਿੰਘ ਜੀ ਦੇ ਹੱਥ ਵਿਚ ਹੈ।ਇਤਿਹਾਸਕ ਪੱਖ ਤੋਂ ਦੇਖ ਲਈਏ, ਉਨ੍ਹਾਂ ਦੇ ਪਿਛੋਕੜ ਤੋਂ ਦੇਖ ਲਈਏ, ਉਨ੍ਹਾਂ ਦੀਆਂ ਕੁਰਬਾਨੀਆਂ ਤੋਂ ਦੇਖ ਲਈਏ ਜ਼ੋ ਪੰਜਾਬ ਲਈ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੀਤਾ ਹੈ, ਚਾਹੇ ਉਹ ਪੰਜਾਬੀ ਬੋਲਦੇ ਇਲਾਕਿਆਂ ਦੀ ਗੱਲ ਹੋਵੇ, ਚਾਹੇ ਧਰਮ ਦੀ ਗੱਲ ਹੋਵੇ ਜਾਂ ਪੰਜਾਬ ਦੇ ਪਾਣੀਆਂ ਨੂੰ ਬਚਾਉਣ ਦੀ ਗੱਲ ਹੋਵੇ, ਜੇ ਅਸੀਂ ਪੂਰੇ ਪੰਜਾਬ ਵਿਚੋਂ ਕਿਸੇ ਦਾ ਨਾਮ ਲਈਏ ਤਾਂ ਉਹ ਸਿਰਫ ਤੇ ਸਿਰਫ ਸਿਹਰਾ ਜਾਂਦਾ ਹੈ ਤਾਂ ਉਹ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਹੀ ਜਾਂਦਾ ਹੈ। ਅੱਜ ਉਨ੍ਹਾਂ ਦੇ ਹੱਥ ਪੰਜਾਬ ਦੀ ਵਾਗਡੋਰ ਹੈ।ਪੰਜਾਬ ਨੂੰ ਬੜੇ ਸੁਚੱਜੇ ਢੰਗ ਨਾਲ ਚਲਾਉਣ ਲਈ ਉਨ੍ਹਾਂ ਦੀ ਪੂਰੀ ਹੀ ਟੀਮ ਵਿਸ਼ੇਸ਼ ਕਰਕੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ, ਕਿਉਂਕਿ ਸਪੀਕਰ ਸਾਹਿਬ, ਇਹ ਗੱਲ ਹੈ ਕਿ ਜਿਵੇਂ ਅੱਜ ਪੰਜਾਬ ਦੇ ਵਿੱਤੀ ਹਾਲਾਤ ਹਨ ਜੋ ਸਾਨੂੰ ਪਿੱਛੋਂ ਮਿਲਿਆ ਅਤੇ ਪਿਛਲੀ ਸਰਕਾਰ ਸਾਡੇ ਲਈ ਛੱਡ ਕੇ ਗਈ ਹੈ।ਬਿਨਾਂ ਪੈਸਿਆਂ ਤੋਂ ਤਾਂ ਘਰ ਵੀ ਨਹੀਂ ਚਲਦਾ।ਜਿਸ ਦਿਨ ਖਜ਼ਾਨਾ ਮੰਤਰੀ ਜੀ ਨੇ ਆਪਣੀ ਗੱਲ ਸ਼ੁਰੂ ਕੀਤੀ ਹੈ, ਮੇਰੇ ਮਨ ਉਨ੍ਹਾਂ ਦੀ ਗੱਲ ਬਹੁਤ ਜ਼ਿਆਦਾ ਚੰਗੀ ਲੱਗੀ ਹੈ ਜਿਵੇਂ ਜਿਹੜੀਆਂ ਗੱਲਾਂ ਉਨ੍ਹਾਂ ਨੇ ਕੀਤੀਆਂ ਹਨ ਤੇ ਪੂਰੇ ਪੰਜਾਬ ਦਾ ਦਰਦ ਉਨ੍ਹਾਂ ਨੇ ਪੇਸ਼ ਕੀਤਾ ਹੈ।ਜਿਵੇਂ, ਦਰਦਮੰਦ ਦਾ ਦਰਦ ਦੂਰ ਕਰਨਾ, ਗਰਜ਼ਮੰਦ ਦੀ ਗਰਜ਼ ਪੂਰੀ ਹੋਵੇ।ਕਿਸਾਨ ਨੂੰ ਖੁਦਕਫੀਲ ਕਰਨਾ, ਮਜ਼ਦੂਰ ਨੂੰ ਪੈਰਾਂ ਤੇ ਖੜ੍ਹਾ ਕਰਨਾ।ਕਾਰੋਬਾਰ ਦੇ ਵਪਾਰ ਨੂੰ ਤੇਜ਼ੀ ਵਿਚ ਲੈ ਕੇ ਆਉਣਾ।ਮੁਲਾਜ਼ਮਾਂ

ਨੂੰ ਉਤਸ਼ਾਹਿਤ ਕਰਨਾ, ਇਹ ਸਾਰੀਆਂ ਕੋਸ਼ਿਸ਼ਾਂ ਸਰਦਾਰ ਮਨਪ੍ਰੀਤ ਸਿੰਘ ਜੀ ਨੇ ਕੀਤੀਆਂ ਹਨ ਇਸ ਲਈ ਮੈਂ ਉਨ੍ਹਾਂ ਦੀ ਬਹੁਤ ਤਾਰੀਫ ਕਰਦਾ ਹਾਂ। ਕਿਉਂਕਿ ਜਦੋਂ ਇਨ੍ਹਾਂ ਨੇ ਸਰਕਾਰ ਸੰਭਾਲੀ ਸਵਾ ਦੋ ਲੱਖ ਕਰੋੜ ਦੇ ਲਾਗੇ ਕਰਜ਼ਾ ਪੰਜਾਬ ਦੇ ਸਿਰ ਤੇ ਸੀ।ਮੈਂ ਹੈਰਾਨ ਹਾਂ ਕਿ ਸਾਡੇ ਖਜ਼ਾਨਾ ਮੰਤਰੀ ਜੀ ਕੋਲ ਕਿਹੜੀ ਜਾਦੂ ਦੀ ਛੜੀ ਹੈ ਕਿਉਂਕਿ ਉਨ੍ਹਾਂ ਨੇ ਹਰ ਵਰਗ ਦੇ ਲਈ ਬਹੁਤ ਵੱਡੇ ਉਪਰਾਲੇ ਉਨ੍ਹਾਂ ਨੇ ਕੀਤੇ ਹਨ।ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੇ ਕਿਸਾਨਾਂ ਦੇ ਲਈ ਕਰਜ਼ਾ ਮੁਆਫੀ ਦਾ ਵਾਅਦਾ ਕੀਤਾ ਸੀ ਅੱਜ ਪੰਜਾਬ ਦਾ ਸੁਨੇਹਾ ਦੂਜੇ ਰਾਜਾਂ ਵਿਚ ਵੀ ਜਾਣ ਲੱਗ ਪਿਆ ਹੈ।ਸਾਰਿਆਂ ਨੂੰ ਇਸ ਗੱਲ ਦਾ ਪਤਾ ਹੈ ਕਿ ਪੰਜਾਬ ਦੀ ਵਿੱਤੀ ਹਾਲਤ ਕਿੰਨੀ ਕਮਜ਼ੋਰ ਹੈ। ਇਸ ਦੇ ਬਾਵਜੂਦ ਜ਼ੋ ਵਾਅਦਾ ਕੀਤਾ ਸੀ 47 ਸੌ ਕਰੋੜ ਰੁਪਿਆ ਦੇ ਕੇ 5 ਲੱਖ 85 ਹਜ਼ਾਰ ਕਿਸਾਨਾਂ ਦਾ ਕਰਜ਼ੇ ਮੁਆਫ ਕੀਤੇ ਹਨ।ਹਾਲੇ ਇੱਥੇ ਹੀ ਗੱਲ ਨਹੀਂ ਰੁਕੀ....

**ਸ. ਹਰਦਿਆਲ ਸਿੰਘ ਕੰਬੋਜ਼** ....ਜਾਰੀ ....

5,85,000 ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਹਨ। ਹਾਲੇ ਇਥੇ ਗੱਲ ਰੁਕੀ ਨਹੀਂ। ਜਦੋਂ ਬਜਟ ਪੇਸ਼ ਕੀਤਾ, ਮਾਨਯੋਗ ਐਫ.ਐਮ. ਸਾਹਿਬ ਨੇ, ਫਿਰ 3000 ਕਰੋੜ ਰੁਪਿਆ ਕਿਸਾਨਾਂ ਦੇ ਲਈ ਰੱਖਿਆ। 3,000 ਕਰੋੜ ਰੁਪਿਆ ਆਉਣ ਵਾਲੇ ਸਮੇਂ ਵਿੱਚ ਕਿਸਾਨਾਂ ਦਾ ਮੁਆਫ ਕੀਤਾ ਜਾਵੇਗਾ। ਜਿਹੜਾ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਪੰਜਾਬ ਦੇ 11 ਲੱਖ ਦੇ ਨੇੜੇ ਕਿਸਾਨ ਹਨ, ਉਹ ਸਾਰੇ ਘੇਰੇ ਦੇ ਵਿੱਚ ਆਉਣਗੇ। ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਇਹ ਛੋਟੀਆਂ ਗੱਲਾਂ ਨਹੀਂ। ਸਾਡੇ ਸਾਹਮਣੇ ਬੈਠੇ ਸਾਥੀ ਵੀ ਸਰਕਾਰਾਂ ਚਲਾ ਕੇ ਗਏ ਹਨ। ਕੋਈ ਠੀਕ ਢੰਗ ਨਾਲ ਸਰਕਾਰ ਚਲਾਈ ਹੁੰਦੀ ਤਾਂ ਅੱਜ ਤੁਸੀਂ ਦੇਖ ਲਵੋ ਕਿ ਸਾਹਮਣੇ ਕਿੰਨੇ ਬੈਠੇ ਹਨ। ਜਿਹੜੇ ਕਹਿੰਦੇ ਸੀ ਕਿ ਅਸੀਂ 25 ਸਾਲ ਰਾਜ ਕਰਾਂਗੇ, ਉਹ ਤਾਂ 25 ਦੀ ਗਿਣਤੀ ਵਿੱਚ ਵੀ ਨਹੀਂ ਪਹੁੰਚੇ। (ਕਾਂਗਰਸ ਪਾਰਟੀ ਵੱਲੋਂ ਥੰਪਿੰਗ) ਮੈਨੂੰ ਇਹ ਲਗਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਇਨ੍ਹਾਂ ਦੇ ਅੱਗੋਂ ਏਕਾ ਕੱਟ ਦਿਓ, ਇਹ ਚਾਰ-ਪੰਜ ਹੀ ਰਹਿ ਜਾਣੇ ਹਨ। ਕਿਉਂਕਿ ਜੋ ਕੰਮ ਇਨ੍ਹਾਂ ਨੇ ਕੀਤੇ ਹਨ, ਪੰਜਾਬ ਦੇ ਲੋਕ ਅਜੇ ਵੀ ਭੁੱਲੇ ਨਹੀਂ, ਜਿਨ੍ਹਾਂ ਨੂੰ ਸੜਕਾਂ ਤੇ ਰੋਲਿਆ, ਮੰਡੀਆਂ ਦੇ ਵਿੱਚ ਰੋਲਿਆ। ਹੈਰਾਨੀ ਦੀ ਗੱਲ ਇਹ ਹੈ ਕਿ ਕਿਸਾਨ ਹਮੇਸ਼ਾ ਇੱਕ ਗੱਲ ਕਹਿੰਦਾ ਹੈ ਕਿ ਜਦੋਂ ਕੈਪਟਨ ਅਮਰਿੰਦਰ ਸਿੰਘ ਦਾ ਰਾਜ ਆਏਗਾ, ਫਿਰ ਹੀ ਸਾਡੀਆਂ ਫਸਲਾਂ ਚੁੱਕੀਆਂ ਜਾਣਗੀਆਂ। ਇਹ ਤਾਂ ਆਪਣੇ ਆਪ ਨੂੰ ਕਿਸਾਨਾਂ ਦੇ ਮਸੀਹੇ ਕਹਾਉਂਦੇ ਸੀ। ਮੈਂ ਹੈਰਾਨ ਹਾਂ, ਇਨ੍ਹਾਂ ਨੇ ਪੰਜ-ਪੰਜ ਵਾਰ ਸਰਕਾਰਾਂ ਬਣਾਈਆਂ ਹਨ। ਕਿਹੜੀ ਕਿਸਾਨੀ ਦੀ ਗੱਲ ਕੀਤੀ ਹੈ। ਕੋਈ ਇੱਕ ਵੀ ਮੈਨੂੰ ਕੰਮ ਦੱਸ ਦੇਣ, ਜਿਹੜੀ ਇਨ੍ਹਾਂ ਨੇ ਕਿਸਾਨ ਦੇ ਹਿਤ ਦੀ ਗੱਲ ਕੀਤੀ ਹੈ। ਅਸੀਂ ਝੋਨੇ ਦੀ ਗੱਲ ਤਾਂ ਛੱਡੀਏ। ਅਸੀਂ ਮੰਡੀਆਂ ਵਿੱਚ ਕਣਕ ਦੀ ਸੀਜ਼ਨ ਵਿੱਚ ਧਰਨੇ ਲਗਾ ਲਗਾ ਕੇ ਬੈਠਦੇ ਰਹੇ ਹਾਂ। ਇਨ੍ਹਾਂ ਤੋਂ ਕਿਤੇ ਉਮੀਦ ਰੱਖੀ ਜਾ ਸਕਦੀ ਸੀ। 2002 ਤੋਂ ਲੈ ਕੇ 2007 ਤੱਕ ਕੈਪਟਨ ਅਮਰਿੰਦਰ ਸਿੰਘ ਜੀ ਨੇ ਸਰਕਾਰ ਚਲਾਈ। ਦਸ ਫਸਲਾਂ ਵਿੱਚ ਕਿਸੇ ਨੂੰ ਦਸ ਮਿੰਟ ਵੀ ਮੰਡੀ ਦੇ ਵਿੱਚ ਰੁਕਣ ਨਹੀਂ ਦਿੱਤਾ। ਅੱਜ ਫਿਰ ਚਾਰ ਫਸਲਾਂ ਉਠੀਆਂ ਹਨ, ਕੋਈ ਕਿਸਾਨ ਉਠ ਕੇ ਹੱਥ ਖੜ੍ਹਾ ਕਰਕੇ ਕਹੇ ਕਿ ਚਾਰ ਮਿੰਟ ਵੀ ਕਿਤੇ ਰੁਕੇ ਹਾਂ। ਅੱਜ ਵੀ ਕਿਤੇ ਕਿਸਾਨ ਨਾਲ ਠੱਗੀ ਹੋ ਰਹੀ ਹੈ? ਸੋ, ਇਹ ਸੁਚੱਜੀ ਸਰਕਾਰ ਚਲਾਉਣ ਦਾ ਤਰੀਕਾ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਅਤੇ ਉਨ੍ਹਾਂ ਦੀ ਪੂਰੀ ਟੀਮ ਨੂੰ ਜਾਂਦਾ ਹੈ। ਮੈਂ ਗੱਲ ਕਰਦਾ ਸੀ ਕਿ ਮੈਂ ਹੈਰਾਨ ਹਾਂ, ਇੰਨੀ ਆਰਥਿਕ ਤੰਗੀ ਦੇ ਬਾਵਜੂਦ, ਕਿਸ ਤਰੀਕੇ ਨਾਲ ਸਰਦਾਰ ਮਨਪ੍ਰੀਤ ਸਿੰਘ ਬਾਦਲ, ਸਾਡੇ ਖਜ਼ਾਨਾ ਮੰਤਰੀ ਸਾਹਿਬ ਸਰਕਾਰਾਂ ਨੂੰ ਲੈ ਕੇ ਜਾ ਰਹੇ ਹਨ। ਹੁਣੇ ਹੀ ਤੁਸੀਂ ਦੇਖਿਆ ਹੈ, ਜਿਸ ਦਿਨ ਬਜਟ ਪੇਸ਼ ਕੀਤਾ, ਪਟਰੋਲ ਪੰਜ ਰੁਪਏ ਲੀਟਰ ਘਟਾ ਕੇ ਚੱਕ ਤੇ ਫੱਟੇ। ਡੀਜ਼ਲ ਘੱਟ ਕੀਤਾ। ਪਹਿਲਿਆਂ ਨੂੰ ਇਹ ਕਿਉਂ ਨਾ ਸੁਝਿਆ। ਅੱਜ ਕਿੰਨਾਂ ਵੱਡਾ ਫਾਇਦਾ ਪੰਜਾਬ ਦੇ ਹਰ ਵਰਗ ਨੂੰ ਹੋਇਆ ਹੈ। ਸੋ, ਮੈਂ ਇਸ ਦੇ ਲਈ ਮਾਨਯੋਗ ਖਜ਼ਾਨਾ ਮੰਤਰੀ ਸਾਹਿਬ ਨੂੰ

ਬਹੁਤ ਬਹੁਤ ਵਧਾਈ ਦਿੰਦਾ ਹਾਂ। ਜਿਥੇ ਬਾਕੀ ਹਰ ਵਰਗ ਦੀ ਗੱਲ ਕੀਤੀ ਹੈ, ਮਾਨਯੋਗ ਸੀ.ਐਮ. ਸਾਹਿਬ ਨੇ ਵੀ ਅਤੇ ਮਾਨਯੋਗ ਖਜ਼ਾਨਾ ਮੰਤਰੀ ਸਾਹਿਬ ਨੇ ਵੀ, ਜਿਹੜਾ ਵਾਅਦਾ ਕੀਤਾ ਕਿ ਪੰਜਾਬ ਦੇ ਗਰੀਬਾਂ ਦਾ ਕਰਜ਼ਾ ਵੀ ਮੁਆਫ ਕੀਤਾ ਜਾਵੇਗਾ ਤਾਂ ਇਸ ਦੇ ਲਈ ਵੀ ਮੈਂ ਇਨ੍ਹਾਂ ਦਾ ਕੋਟਮ ਕੋਟ ਧੰਨਵਾਦ ਕਰਦਾ ਹਾਂ। ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਜਿਥੇ ਤੱਕ ਅਸੀਂ ਵਿਕਾਸ ਦੀ ਗੱਲ ਕਰ ਲਈਏ, ਉਹੀ ਸੜਕਾਂ ਹਨ, ਉਹੀ ਠੇਕੇਦਾਰ ਹਨ, ਉਹੀ ਇੰਜੀਨੀਅਰ ਹਨ, ਪਿਛਲੇ ਦਸ ਸਾਲਾਂ ਵਿੱਚ ਇਨ੍ਹਾਂ ਸਾਡੇ ਸਾਥੀਆਂ ਨੇ ਕੁੱਲ 42,000 ਕਿਲੋਮੀਟਰ ਸੜਕ ਦੀ ਰਿਪੇਅਰ ਕੀਤੀ ਹੈ। ਕੁੱਲ 42,000 ਕਿਲੋਮੀਟਰ। ਮੈਂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਪਹਿਲੇ ਵਰ੍ਹੇ ਦੇ ਵਿੱਚ ਹੀ 31,000 ਕਿਲੋਮੀਟਰ ਸੜਕ ਦੀ ਰਿਪੇਅਰ ਸ਼ੁਰੂ ਹੋ ਗਈ ਅਤੇ ਪੰਜਾਬ ਦੀ ਕੁੱਲ 62,000 ਕਿਲੋਮੀਟਰ ਸੜਕ ਹੈ ਅਤੇ ਜਿਹੜਾ ਨੈਕਸਟ ਫੇਜ਼ ਹੈ, ਫਿਰ 31,000 ਕਿਲੋਮੀਟਰ ਸ਼ੁਰੂ ਕਰਨ ਲੱਗੇ ਹਨ। ਮੇਰੇ ਨੇੜੇ ਤੇੜੇ ਦੇ ਐਮ.ਐਲ.ਏ. ਸਾਹਿਬਾਨ ਵੀ ਇਥੇ ਬੈਠੇ ਹਨ। ਜਿਹੜਾ ਮੇਰਾ ਰਾਜਪੁਰਾ ਹਲਕਾ ਹੈ, ਉਹ ਗੇਟਵੇਅ ਆਫ ਪੰਜਾਬ ਹੈ। ਤਿੰਨ ਵੱਡੀਆਂ ਜਰਨੈਲੀ ਸੜਕਾਂ ਇਸ ਦੇ ਵਿੱਚੋਂ ਕਰਾਸ ਹੋ ਕੇ ਜਾਂਦੀਆਂ ਹਨ। ਇਨ੍ਹਾਂ ਸੜਕਾਂ ਦੇ ਉਤੇ ਵਸਦਾ ਇਹ ਪੰਜਾਬ ਦਾ ਪਹਿਲਾ ਸ਼ਹਿਰ ਹੈ, ਇਸ ਨੂੰ ਗੇਟਵੇਅ ਆਫ ਪੰਜਾਬ ਅਸੀਂ ਕਹਿ ਸਕਦੇ ਹਾਂ।

**ਸਰਦਾਰ ਹਰਦਿਆਲ ਸਿੰਘ ਕੰਬੋਜ ਜਾਰੀ:**

ਇਹ ਪੰਜਾਬ ਦਾ ਪਹਿਲਾ ਸ਼ਹਿਰ ਹੈ, ਇਸ ਨੂੰ ਅਸੀਂ ਗੇਟ ਵੇਅ ਆਫ ਪੰਜਾਬ ਕਹਿ ਸਕਦੇ ਹਾਂ। ਪਹਿਲਾਂ ਵੀ ਇਹ ਪੰਜਾਬ ਦਾ ਪਹਿਲਾ ਸ਼ਹਿਰ ਸੀ ਤੇ ਅੱਜ ਵੀ ਹੈ। ਹੁਣ ਤੁਸੀਂ ਰਾਜਪੁਰੇ ਵਿਚ ਵੜ੍ਹ ਕੇ ਵੇਖ ਲਵੋ ਕਿ ਅਸੀਂ ਕਿੰਨਾ ਸੋਹਣਾ ਸੁਨੱਖਾ ਸ਼ਹਿਰ ਬਣਾਉਣ ਵਿੱਚ ਲੱਗੇ ਹਾਂ। ਹਰ ਪੱਧਰ ਦੇ ਜਿਹੜੇ ਵਿਕਾਸ ਦੇ ਕੰਮ ਹਨ ਉਹ ਹਲਕੇ ਵਿਚ ਚੱਲ ਰਹੇ ਹਨ। ਜਿਥੋਂ ਤੱਕ ਵਿਕਾਸ ਦੀ ਜਿਹੜੀ ਮੈਂ ਗੱਲ ਕੀਤੀ ਹੈ , ਮੈਂ ਆਪਣੇ ਹਲਕੇ ਦੇ ਨਾਲ ਵੀ ਗੱਲ ਕੀਤੀ ਹੈ ਉਥੇ ਮੈਂ ਦੁਬਾਰਾ ਐਫ.ਐਮ.ਸਾਹਿਬ ਦੇ ਸਾਹਮਣੇ ਆਪਣੀ ਗੱਲ ਰੱਖਾਂਗਾ ਕਿ ਪੰਜਾਬ ਦੀ ਜਿਹੜੀ ਇੰਡਸਟਰੀ ਸੀ ਉਹ ਵਿਕਾਸ ਦੇ ਨਾਲ ਜੁੜੀ ਹੋਈ ਸੀ, ਜੇ ਇਥੇ ਸੜਕਾਂ ਚੱਜ ਦੀਆਂ ਬਣੀਆਂ ਹੁੰਦੀਆਂ ਤਾਂ ਇਥੇ ਕੋਈ ਬਾਹਰੋਂ ਆਉਂਦਾ, ਜੇ ਇਥੇ ਮਾਹੌਲ ਚੰਗਾ ਹੁੰਦਾ। ਇਥੇ ਸ਼ਰੇਆਮ ਤਾਂ ਗੁੰਡਾਗਰਦੀ ਹੁੰਦੀ ਸੀ, ਸ਼ਰੇਆਮ ਤਾਂ ਜਿਹੜੇ ਗੈਂਗਸਟਰ ਸੀ ਉਹ ਜਨਤਾ ਨੂੰ ਮਾਰ ਮਾਰ ਕੇ ਚਲੇ ਜਾਂਦੇ ਸਨ, ਇੱਕ ਜਿਹੜਾ ਖੌਫ ਸੀ ਉਹ ਕੈਪਟਨ ਅਮਰਿੰਦਰ ਸਿੰਘ ਜੀ ਨੇ ਪੰਜਾਬ ਦੇ ਲੋਕਾਂ ਵਿਚੋਂ ਅਤੇ ਬਾਹਰ ਦੇ ਜਿਹੜੇ ਇਨਵੈਸਟਰਜ਼ ਹਨ ਉਹ ਖੌਫ ਉਨ੍ਹਾਂ ਦੇ ਮਨਾਂ ਵਿਚੋਂ ਕੱਢਿਆ । ਮੈਂ ਮਾਨਯੋਗ ਖਜ਼ਾਨਾ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦਾ ਹਾਂ ਕਿ ਅੱਜ ਜਿਹੜੀ ਪੰਜਾਬ ਦੇ ਉਦਯੋਗ ਨੂੰ ਉਨ੍ਹਾਂ ਦੇ ਪੈਰ੍ਹਾਂ ਉਤੇ ਖੜ੍ਹਾ ਕਰਨ ਵਿੱਚ ਇਨ੍ਹਾਂ ਨੇ ਏਡਾ ਵੱਡਾ ਕਦਮ ਚੁੱਕਿਆ ਹੈ ਜਿਹੜੀ ਮੰਡੀ ਗੋਬਿੰਦਗੜ੍ਹ ਦੀ ਸਾਡੀ ਇੰਡਸਟਰੀ ਸੀ, ਉਥੇ ਟੋਟਲ ਹੀ ਚਿਮਨੀਆਂ ਵਿਚੋਂ ਧੂੰਆਂ ਨਿਕਲਣਾ ਬੰਦ ਹੋ ਗਿਆ ਸੀ ਲੇਕਿਨ ਅੱਜ ਅਗਰ ਜੇ ਤੁਸੀਂ ਉਧਰ ਨੂੰ ਲੰਘਦੇ ਹੋ ਤਾਂ ਹਰ ਚਿਮਨੀ ਵਿਚੋਂ ਧੂੰਆਂ ਨਿਕਲਦਾ ਨਜ਼ਰ ਆਉਂਦਾ ਹੈ, ਇਕੱਲੇ ਇੱਥੇ ਨਹੀਂ, ਪੁਰਾਣੇ ਉਦਯੋਗਾਂ ਨੂੰ ਸ਼ੁਰੂ ਕਰਵਾਇਆ, ਨਵੇਂ ਹੋਰ ਜਿਹੜੇ ਐਮ.ਓ.ਯੂਜ਼ ਕੀਤੇ ਹਨ, ਉਹ 1000 ਕਰੋੜ ਰੁਪਏ ਦੇ ਨੇੜੇ ਤੇੜੇ ਕੀਤੇ ਹਨ ਜਿਸ ਨਾਲ ਬਹੁਤ ਵੱਡੀ ਜਿਹੜੀ ਇੰਡਸਟਰੀ ਹੈ, ਇਲਾਕੇ ਦੇ ਜਿਹੜੇ ਬੱਚੇ ਹਨ, ਉਹ

ਇੰਡਸਟਰੀ ਚੱਲਣ ਨਾਲ ਉਨ੍ਹਾਂ ਨੂੰ ਰੁਜ਼ਗਾਰ ਮਿਲਿਆ । ਜਿਥੇ ਮੈਂ ਮੰਡੀ ਗੋਬਿੰਦਗੜ੍ਹ ਦੀ ਗੱਲ ਕਰਦਾ ਹਾਂ, ਉਥੇ ਮੈਂ ਇੱਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਇੱਕ ਕੁਆਰਕ ਕੰਪਨੀ ਹੈ ਜਿਹੜੀ ਸਾਡੀ ਬਹੁਤ ਵੱਡੀ ਵਰਲਡ ਦੀ ਕੰਪਨੀ ਹੈ, ਉਨ੍ਹਾਂ ਨੇ ਮੋਹਾਲੀ ਵਿਖੇ ਬਹੁਤ ਵੱਡਾ ਸੈਟ ਅੱਪ ਕੀਤਾ ਹੋਇਆ ਹੈ। ਮੇਰੇ ਹਲਕੇ ਰਾਜਪੁਰੇ ਦੇ ਵਿੱਚ ਰਾਜਪੁਰੇ ਦੇ ਨੇੜੇ ਹੀ ਚਮਾਰੂ ਪਿੰਡ ਪੈਂਦਾ ਹੈ, ਚਮਾਰੂ ਪਿੰਡ ਵਿਚ 700 ਏਕੜ ਦੇ ਨੇੜੇ ਤੇੜੇ 2006 ਵਿਚ ਕੁਆਰਕ ਕੰਪਨੀ ਨੇ ਉਥੇ ਜ਼ਮੀਨ ਲਈ ਸੀ ਕਿ ਇਥੇ ਉਦਯੋਗ ਲਗਾਏ ਜਾਣਗੇ, ਉਹ 12 ਸਾਲਾਂ ਬੰਦ ਰਹੇ, 2006 ਤੋਂ 2018 ਤੱਕ ਬੰਦ ਰਹੇ। ਕੁਝ ਦਿਨ ਪਹਿਲਾਂ ਅਸੀਂ ਵੀ ਅਤੇ ਐਫ.ਐਮ.ਸਾਹਿਬ ਨੇ ਉਸ ਵਿੱਚ ਬੜੀ ਕੋਸ਼ਿਸ਼ ਕੀਤੀ, ਕੁਆਰਕ ਕੰਪਨੀ ਨੇ ਆਪਣੇ ਜਿਹੜੇ ਸੈਕਿੰਡ ਫੇਸ ਦੀ ਉਥੇ ਸ਼ੁਰੂਆਤ ਕੀਤੀ, ਜਿਹੜੇ ਕੁਆਰਕ ਕੰਪਨੀ ਦੇ ਚੈਅਰਮੇਨ ਹਨ ਥਰੈਟ ਇਬਰਾਹੀਮ, ਉਹ ਜਿਸ ਦਿਨ ਉਥੇ ਬੜੀ ਵੱਡੀ ਪਬਲਿਕ ਮੀਟਿੰਗ ਵਿਚ ਬੋਲ ਰਹੇ ਸੀ, ਉਥੇ ਇਲਾਕੇ ਦੇ ਹਜ਼ਾਰਾਂ ਲੋਕ ਇਕੱਠੇ ਹੋਏ ਹੋਏ ਸਨ, ਉਨ੍ਹਾਂ ਦੇ ਬੋਲਦਿਆਂ ਦੇ ਉਨ੍ਹਾਂ ਦੀਆਂ ਅੱਖਾਂ ਦੇ ਵਿੱਚ ਪਾਣੀ ਆਇਆ, ਕਹਿੰਦੇ ਕਿ ਜਿਸ ਦਿਨ ਮੈਂ

ਇਹ ਜ਼ਮੀਨ ਲਈ ਤਾਂ ਮੇਰਾ ਇਕ ਸੁਪਨਾ ਸੀ ਕਿ ਮੈਂ ਬੱਚਿਆਂ ਨੂੰ ਰੁਜ਼ਗਾਰ ਪੈਦਾ ਕਰਕੇ ਦਿਆਂਗਾ । ਡਿਪਟੀ ਸਪੀਕਰ ਸਾਹਿਬ, ਜਿਹੜੀ ਉਸ ਦਿਨ ਉਨ੍ਹਾਂ ਦੇ ਬੋਲਦਿਆਂ ਦੀ ਵੀਡਿਓ ਹੈ, ਜਦੋਂ ਉਹ ਬੋਲ ਕੇ ਗਏ ਹਨ ਉਹ ਤੁਸੀਂ ਕਢਵਾ ਕੇ ਦੇਖ ਲਵੋ। ਉਨ੍ਹਾਂ ਨੇ ਕਿਹਾ ਕਿ ਜੋ ਪਿਛਲੀ ਸਰਕਾਰ ਸੀ ਉਸ ਸਰਕਾਰ ਨੇ ਮੈਨੂੰ ਇੰਨਾ ਜ਼ਲੀਲ ਕੀਤਾ ਕਿ ਮੇਰਾ ਦਿਲ ਕਰਿਆ ਕਿ ਮੈਂ ਇਥੋਂ ਸਾਰਾ ਕੁਝ ਸਮੇਟ ਪੰਜਾਬ ਵਿਚੋਂ ਚਲਿਆ ਜਾਵਾਂ ਤੇ ਮੁੜ ਕੇ ਮੈਂ ਪੰਜਾਬ ਵਿਚ ਨਾ ਵੜਾਂ। ਪਰ ਪੰਜਾਬ ਦੇ ਬਹਾਦਰ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ, ਪੰਜਾਬ ਦੇ ਸਿਆਣੇ ਖਜ਼ਾਨਾ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦੇ ਉਦਮ ਦੇ ਸਦਕਾ ਉਨ੍ਹਾਂ ਨੂੰ ਦੁਬਾਰਾ ਕਾਲ ਕੀਤੀ। ਉਨ੍ਹਾਂ ਨੇ ਆਪਣੇ ਲਫਜ਼ਾਂ ਵਿਚ ਇਹ ਕਿਹਾ ਕਿ ਮੈਨੂੰ ਇੱਕ ਦਿਨ ਵੀ ਕਿਸੇ ਦਫਤਰ ਵਿਚ ਧੱਕੇ ਨਹੀਂ ਖਾਣੇ ਪਏ, ਮੇਰੀਆਂ ਸਾਰੀਆਂ ਐਨ.ਓ.ਸੀਜ਼ ਇੱਕ ਸਿੰਗਲ ਵਿੰਡੋ ਸਿਸਟਮ ਰਾਹੀਂ ਅਪਰੂਵ ਹੋਈਆਂ । ਅੱਜ 300 ਏਕੜ ਵਿੱਚ 2000 ਕਰੋੜ ਰੁਪਿਆ ਲਗਾ ਕੇ ਉਨ੍ਹਾਂ ਨੇ ਇੰਡਸਟਰੀਅਲ ਯੂਨਿਟਸ ਸ਼ੁਰੂ ਕੀਤੇ ਹਨ ਜਿਸ ਨਾਲ ਇਲਾਕੇ ਦੇ 15000 ਬੱਚਿਆਂ ਨੂੰ ਇੰਪਲਾਇਮੈਂਟ ਮਿਲੇਗੀ। ਇਸ ਦਾ ਸਿਹਰਾ ਵੀ ਮੈਂ ਪੰਜਾਬ ਦੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ, ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੂੰ ਦੇਣਾ ਚਾਹੁੰਦਾ ਹਾਂ, ਮਾਨਯੋਗ ਮਨਪ੍ਰੀਤ ਸਿੰਘ ਬਾਦਲ ਜੀ ਨੂੰ..

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ। ਹਰਦਿਆਲ ਸਿੰਘ ਜੀ।ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਕਮਾਲ ਹੈ, ਦੋਸਤੀ ਨਿਭਾ ਲਵੋ। ਥੋੜ੍ਹਾ ਜਿਹਾ ਪੰਜ ਸੱਤ ਮਿੰਟ ਹੋਰ ਦੇ ਦਿਉ। ਕੋਈ ਗੱਲ ਨਹੀਂ ਮੈਂ ਆਪਣੇ ਸਾਥੀਆਂ ਨੂੰ ਸਮਝਾ ਲਵਾਂਗਾ।ਪਲੀਜ਼ ਮੈਨੂੰ ਤੁਸੀਂ ਦੋ ਕੁ ਮਿੰਟ ਹੋਰ ਦਿਉ, ਜਿਹੜੀਆਂ ਜ਼ਰੂਰੀ ਗੱਲਾਂ ਹਨ ਜਿਹੜੀਆਂ ਕਰਨ ਵਾਲੀਆਂ ਹਨ..

**ਮਾਨਯੋਗ ਡਿਪਟੀ ਸਪੀਕਰ:** ਦੋ ਮਿੰਟ ਲੈ ਲਵੋ।

**ਸਰਦਾਰ ਹਰਦਿਆਲ ਸਿੰਘ ਕੰਬੋਜ:** Thank you very much. ਮੈਂ ਲਾਸਟ ਪੰਨੇ ਉਤੇ ਹੀ ਆ ਗਿਆ ਹਾਂ।ਮੈਂ ਜਿਥੇ ਬਾਕੀ ਗੱਲਾਂ ਕੀਤੀਆਂ, ਮੈਂ ਆਪਣੇ ਹਲਕੇ ਦੀ ਥੋੜ੍ਹੀ ਜਿਹੀ ਗੱਲ ਕਰਨੀ ਹੈ। ਇੱਕ ਤਾਂ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਕੋਟਿਨ ਕੋਟਿ ਧੰਨਵਾਦ ਕਰਦਾ ਹਾਂ ਕਿ ਸਾਡੇ ਇੱਕ ਬਨੂੜ ਕੈਨਾਲ ਸੀ ਜਿਹੜੀ ਮੇਰੇ ਹਲਕੇ ਵਿੱਚ ਪੈਂਦੀ ਹੈ, ਦੋਂ ਪਹਿਲਾਂ ਕਾਂਗਰਸ ਸਰਕਾਰ ਸੀ ਤਾਂ ਉਸ ਦਾ ਨੀਂਹ ਪੱਥਰ ਵੀ ਉਨ੍ਹਾਂ ਨੇ ਰੱਖਿਆ ਸੀ ਬਾਅਦ ਵਿੱਚ ਉਹ ਬੰਦ ਕਰਾਈ ਗਈ। ਪਰ ਮੈਂ ਹੁਣ ਧੰਨਵਾਦ ਕਰਦਾ ਹਾਂ ਕਿ ਉਸ ਵਿੱਚ ਐਫ.ਐਫ. ਸਾਹਿਬ, ਉਸ ਨਹਿਰ ਨੂੰ ਪੂਰਾ ਕਰਨ ਦੇ ਲਈ ਐਫ.ਐਮ.ਸਾਹਿਬ ਦਾ ਬਹੁਤ ਵੱਡਾ ਯੋਗਦਾਨ ਹੈ, ਉਹ ਨਹਿਰ ਹੁਣ ਅੰਤਿਮ ਰੂਪ ਵਿਚ ਪਹੁੰਚ ਗਈ ਹੈ। ਇਨ੍ਹਾਂ ਨੇ ਹੁਣੇ ਹੀ 15 ਕਰੋੜ ਰੁਪਏ ਦੀ ਰਾਸ਼ੀ ਜਿਹੜੀ ਦਿੱਤੀ ਹੈ, ਉਸ ਬਾਰੇ ਮੈਨੂੰ ਉਮੀਦ ਹੈ ਕਿ 15 ਅਪਰੈਲ ਤੱਕ ਉਸ ਨਹਿਰ ਦੇ ਵਿਚ ਪਾਣੀ ਚਲਦਾ

ਹੋਵੇਗਾ ਤਾਂ ਇਲਾਕੇ ਦੇ 60000 ਏਕੜ ਜ਼ਮੀਨ ਨੂੰ ਪਾਣੀ ਲੱਗ ਜਾਣਾ ਹੈ, ਇਹ ਦੋ ਹਲਕਿਆਂ ਦੇ ਵਿੱਚ ਪਾਣੀ ਜਾਣਾ ਹੈ। (ਰੂਲਿੰਗ ਪਾਰਟੀ ਵਲੋਂ ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ।ਥੈਂਕ ਯੂ।

**ਸਰਦਾਰ ਹਰਦਿਆਲ ਸਿੰਘ ਕੰਬੋਜ:** ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਬਹੁਤ ਧੰਨਵਾਦ ਜਿਹੜੇ ਦੋ ਤਿੰਨ ਦਿਨ ਪਹਿਲਾਂ ਹੀ ਘਨੌਰ ਵਿਖੇ ਗਏ...

ਸਰਦਾਰ ਹਰਦਿਆਲ ਸਿੰਘ ਕੰਬੋਜ (ਜਾਰੀ)

ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਬਹੁਤ ਧੰਨਵਾਦ, ਇਹ 2-3 ਦਿਨ ਪਹਿਲਾਂ ਘਨੌਰ ਵਿਖੇ ਗਏ ਸਨ। ਸਾਡੇ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ। 1000 ਫੁੱਟ ਤੋਂ ਡੂੰਘਾ ਪਾਣੀ ਚਲਾ ਗਿਆ ਹੈ। ਪੀਣ ਵਾਲਾ ਪਾਣੀ ਬਹੁਤ ਖਰਾਬ ਹੋ ਗਿਆ ਹੈ। ਸਾਡੇ ਇਲਾਕੇ ਵਿੱਚ ਹੱਡੀਆਂ ਦੀ ਬਿਮਾਰੀ ਫੈਲ ਗਈ ਹੈ। ਉਸ ਦਿਨ ਉਨ੍ਹਾਂ ਨੇ 470 ਕਰੋੜ ਰੁਪਏ ਦੇ ਨਹਿਰੀ ਪਾਣੀ ਦੇ ਪ੍ਰਾਜੈਕਟ ਦੀ ਸ਼ੁਰੂਆਤ ਕੀਤੀ ਹੈ ਜਿਸ ਨਾਲ ਲਗਭਗ 600 ਪਿੰਡਾਂ ਨੂੰ ਫਾਇਦਾ ਪਹੁੰਚੇਗਾ। ਇਸ ਵਿੱਚ ਰਾਜਪੁਰਾ ਦੇ 100 ਪਿੰਡ, ਫਤਹਿਗੜ੍ਹ ਸਾਹਿਬ, ਬਸੀ ਪਠਾਣਾਂ, ਘਨੌਰ ਅਤੇ ਸਨੌਰ ਦੇ ਪਿੰਡ ਸ਼ਾਮਲ ਹਨ, ਜਿਨ੍ਹਾਂ ਨੂੰ ਪੀਣ ਵਾਲਾ ਸਾਫ ਸੁਥਰਾ ਪਾਣੀ ਮਿਲੇਗਾ।(ਥੰਪਿੰਗ) ਇਸ ਨਾਲ ਆਰ.ਓ. ਵੀ ਲਗਾਉਣ ਦੀ ਲੋੜ ਨਹੀਂ ਹੈ। ਮੈਂ ਇਸ ਦੇ ਨਾਲ ਨਾਲ ਧੰਨਵਾਦ ਕਰਦਾ ਹਾਂ ਜਿਵੇਂ ਮੈਂ ਕਿਹਾ ਹੈ ਕਿ ਮੇਰਾ ਸ਼ਹਿਰ gateway of Punjab ਹੈ, ਉਥੇ ਖੇਡ ਸਟੇਡੀਅਮ ਦਿੱਤਾ ਹੈ, ਉਸ ਲਈ ਵੀ ਆਪ ਜੀ ਦਾ ਧੰਨਵਾਦ। ਸੜਕਾਂ ਦੀ ਗੱਲ ਕਰਾਂਗਾ ਤਾਂ ਲੰਬੀ ਗੱਲ ਚਲੀ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਨਾਲ 1-2

ਗੱਲਾਂ ਕਰਨੀਆਂ ਹਨ। ਮੈਨੂੰ ਇਸ ਵਾਸਤੇ ਜਵਾਬ ਨਾ ਦਿਓ। ਮੈਂ ਇਹ ਵੀ ਨਹੀਂ ਕਹਿੰਦਾ ਕਿ ਹੁਣੇ ਹੀ ਦਿਓ। ਸਾਡੇ ਇਲਾਕੇ ਵਿੱਚ ਨਾਭਾ ਪਾਵਰ ਪਲਾਂਟ ਤੋਂ ਨਹਿਰ ਨਿਕਲਦੀ ਹੈ, ਉਥੇ ਪਾਣੀ ਆਉਂਦਾ ਹੈ। ਉਸ ਨਹਿਰ ਵਿੱਚ lift irrigation ਰਾਹੀਂ ਸਾਨੂੰ ਕੁਝ ਕਿਉਸਕ ਪਾਣੀ ਹੀ ਬਚਦਾ ਹੈ। ਉਸ ਤੇ ਲਗਭਗ 7-8 ਕਰੋੜ ਰੁਪਏ ਰਾਸ਼ੀ ਦਾ ਖਰਚਾ ਹੈ। ਮੇਰੀ ਬੇਨਤੀ ਹੈ ਕਿ ਜੇਕਰ ਇਸ ਸਕੀਮ ਰਾਹੀਂ ਪੈਸਾ ਦੇ ਦਿਓ ਤਾਂ ਮੇਰੇ ਇਲਾਕੇ ਦੇ 20-25 ਪਿੰਡਾਂ ਵਿੱਚ 10,000 ਏਕੜ ਤੋਂ ਵੱਧ ਇਰੀਗੇਟ ਹੋਵੇਗੀ ਕਿਉਂਕਿ ਇਹ vegetable growing area ਹੈ। ਮੈਂ ਤੁਹਾਡਾ ਪਹਿਲਾਂ ਹੀ ਧੰਨਵਾਦ ਕਰਦਾ ਹਾਂ ਕਿਉਂਕਿ ਇਸ ਦੀ ਬਹੁਤ ਜ਼ਰੂਰਤ ਹੈ। ਮੈਂ ਹਮੇਸ਼ਾ ਨਾਪ-ਤੋਲ ਕੇ ਗੱਲ ਕਰਦਾ ਹਾਂ। ਉਸ ਗੱਲ ਤੇ ਖੜ੍ਹਦਾ ਹਾਂ ਜਿਸ ਦੀ ਮੈਨੂੰ ਜ਼ਰੂਰਤ ਹੋਵੇ।

ਸਾਡੇ ਸ਼ਹਿਰ ਰਾਜਪੁਰਾ ਵਿੱਚ ਕੁਝ ਏਰੀਆ ਘਨੌਰ ਦਾ ਪੈ ਗਿਆ ਹੈ। ਜਿਸ ਨਾਲ ਸ਼ਹਿਰ ਬਹੁਤ ਜ਼ਿਆਦਾ ਵੱਧ ਗਿਆ ਹੈ। ਕੁਝ ਪਿੰਡ ਸ਼ਹਿਰ ਵਿੱਚ ਇਨਕਲੂਡ ਹੋ ਗਏ ਹਨ, ਐਮ.ਐਲ.ਏ. ਘਨੌਰ ਇੱਥੇ ਬੈਠੇ ਨਹੀਂ ਹਨ, ਉਨ੍ਹਾਂ ਨੇ ਮੇਰੇ ਨਾਲੋਂ ਜ਼ਿਆਦਾ ਰੌਲਾ ਪਾਉਣਾ ਸੀ ਕਿਉਂਕਿ ਉਨ੍ਹਾਂ ਦਾ ਏਰੀਆ ਜ਼ਿਆਦਾ ਹੈ। ਸਾਢੇ 18 ਕਰੋੜ ਰੁਪਏ ਦਾ ਸੀਵਰੇਜ ਵਾਸਤੇ ਐਸਟੀਮੇਟ ਬਣ ਕੇ ਆਇਆ ਹੋਇਆ ਹੈ।

**ਮਾਨਯੋਗ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਹਰਦਿਆਲ ਸਿੰਘ ਕੰਬੋਜ** : ਬਸ ਜੀ, ਆਖਰੀ ਗੱਲ ਕਹਿਣੀ ਹੈ। ਬ੍ਰਹਮ ਮਹਿੰਦਰਾ ਜੀ ਬੈਠੇ ਹਨ, ਇਨ੍ਹਾਂ ਤੋਂ ਲੈਣਾ ਹੈ, ਇਨ੍ਹਾਂ ਨੇ ਹਾਂ ਵੀ ਕੀਤੀ ਹੋਈ ਹੈ। ਇਕ ਟਰੋਮਾ ਸੈਂਟਰ ਦੀ ਬਹੁਤ ਜ਼ਰੂਰਤ ਹੈ। ਨੈਸ਼ਨਲ ਹਾਈਵੇ ਹੈ ਅਤੇ ਪੰਜਾਬ ਦੀ ਐਂਟਰੀ ਹੈ। ਹਸਪਤਾਲ ਬਹੁਤ ਸੋਹਣਾ ਬਣ ਗਿਆ ਹੈ, ਟਰੋਮਾ ਸੈਂਟਰ ਦੀ ਬਹੁਤ ਜ਼ਰੂਰਤ ਹੈ ਅਤੇ ਇਨ੍ਹਾਂ ਨੂੰ ਵੀ ਪਤਾ ਹੈ। ਹੋ ਸਕਦਾ ਹੈ ਕਿ ਇਨ੍ਹਾਂ ਦੀ ਕੋਈ ਮਜ਼ਬੂਰੀ ਹੋਵੇ ਪਰ ਮੈਨੂੰ ਉਮੀਦ ਹੈ, ਖਜ਼ਾਨਾ ਮੰਤਰੀ ਜੀ ਦੇ ਕੋਲ ਵਾਲੀ ਸੀਟ ਹੈ, ਇਨ੍ਹਾਂ ਤੋਂ ਇੰਨੇ ਕੁ ਪੈਸੇ ਜ਼ਰੂਰ ਲੈ ਲੈਣਗੇ ਤਾਂ ਕਿ ਰਾਜਪੁਰਾ ਵਿਖੇ ਟਰੋਮਾ ਸੈਂਟਰ ਜਰੂਰ ਬਣਾਇਆ ਜਾਵੇ। ਬਨੂੜ ਦੇ ਹਸਪਤਾਲ ਨੂੰ ਵੀ ਵਧੀਆ ਤਰੀਕੇ ਨਾਲ ਬਣਾਇਆ ਜਾਵੇ। ਇਹ ਸਾਰਾ ਇਲਾਕਾ ਨੈਸ਼ਨਲ ਹਾਈਵੇ ਤੇ ਪੈਂਦਾ ਹੈ। ਇਥੋਂ ਤਿੰਨ ਨੈਸ਼ਨਲ ਹਾਈਵੇ ਨਿਕਲਦੇ ਹਨ - NH 1, NH 7, NH 205A, ਇਹ ਤਿੰਨ ਨੈਸ਼ਨਲ ਹਾਈਵੇ ਇਥੋਂ ਨਿਕਲਦੇ ਹਨ। ਇਸ ਕਰਕੇ ਮੈਂ ਇਨ੍ਹਾਂ ਹਸਪਤਾਲਾਂ ਬਾਰੇ ਬੋਲ ਰਿਹਾ ਹਾਂ। ਅਖੀਰ ਵਿੱਚ ਮੈਂ ਆਪਣੀ ਗੱਲ ਨੂੰ ਸਮਾਪਤ ਕਰਾਂਗਾ। ਜਿੱਥੇ ਇਨ੍ਹਾਂ ਤੋਂ ਮੈਂ ਇਹ ਮੰਗਾਂ ਮੰਗੀਆਂ ਹਨ, ਮੈਂ ਇਹ ਵੀ ਮੰਗ ਕਰਾਂਗਾ ਕਿ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੂੰ 100 ਸਾਲ ਪੂਰੇ ਹੋਣ ਲੱਗੇ ਹਨ। ਉਥੇ ਬੜੇ ਸ਼ਹੀਦਾਂ ਦਾ ਖੂਨ ਡੁੱਲਿਆ ਸੀ। ਸਿੱਖਾਂ ਦਾ, ਮੁਸਲਮਾਨਾਂ ਦਾ, ਹਿੰਦੂਆਂ ਦਾ, ਸਾਰੇ ਵਰਗਾਂ ਦਾ ਖੂਨ ਉਥੇ ਡੁੱਲਿਆ ਸੀ। ਇਕ ਬਹਾਦਰ ਯੋਧਾ ਸ਼ਹੀਦ ਊਧਮ ਸਿੰਘ ਹੋਇਆ ਸੀ, ਜਿਸ ਨੇ ਜਲ੍ਹਿਆਂ ਵਾਲੇ ਬਾਗ ਦਾ ਬਦਲਾ ਗੋਰਿਆਂ ਦੀ ਧਰਤੀ ਲੰਦਨ ਦੇ ਕੈਂਕਸਟਨ ਹਾਲ ਵਿੱਚ ਜਾ ਕੇ

ਲਿਆ ਸੀ। ਦੋ ਦਿਨ ਪਹਿਲਾਂ ਜਿਸ ਦਿਨ ਮੁੱਖ ਮੰਤਰੀ ਸਾਹਿਬ ਗਵਰਨਰ ਸਾਹਿਬ ਦੇ ਭਾਸ਼ਣ ਤੇ ਕਨਕਲੂਡ ਕਰ ਰਹੇ ਸੀ, ਮੈਂ ਉਨ੍ਹਾਂ ਨੂੰ ਕਿਹਾ ਸੀ ਅਤੇ ਉਨ੍ਹਾਂ ਨੇ ਮੇਰੀ ਗੱਲ ਨੂੰ ਪੂਰਾ ਵੀ ਕੀਤਾ ਹੈ। ਸ਼ਹੀਦ ਊਧਮ ਸਿੰਘ ਦੇ ਨਾਂ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਚੇਅਰ ਸਥਾਪਤ ਕਰਨ ਦਾ ਐਲਾਨ ਕੀਤਾ ਸੀ...

ਸਰਦਾਰ ਹਰਦਿਆਲ ਸਿੰਘ ਕੰਬੋਜ ਜਾਰੀ...

ਜਿਹੜੀ ਉਨ੍ਹਾਂ ਨੇ ਐਲਾਨ ਕੀਤੀ ਸੀ, ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸੇ ਬਜਟ ਵਿਚ ਉਸ ਦੀ ਪ੍ਰੋਵੀਜ਼ਨ ਰੱਖੀ ਜਾਵੇ। ਅੰਤ ਵਿੱਚ ਮੈਂ ਜਿਥੇ ਮਾਨਯੋਗ ਚੀਫ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ , ਉਥੇ ਮਾਨਯੋਗ ਖਜ਼ਾਨਾ ਮੰਤਰੀ ਸਾਹਿਬ ਦਾ ਕੋਟਿਨ ਕੋਟਿ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪੰਜਾਬ ਦੇ ਜਨਤਾ ਵਾਸਤੇ ਬਹੁਤ ਹੀ ਵਧੀਆ ਬਜਟ ਦਿੱਤਾ ਹੈ। ਮੈਂ ਇਸ ਬਜਟ ਦੀ ਪੂਰਨ ਤੌਰ ਤੇ ਹਮਾਇਤ ਕਰਦਾ ਹਾਂ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ:** ਬੀਬੀ ਸਰਵਜੀਤ ਕੌਰ ਮਾਣੂੰਕੇ ਜੀ। ਬੀਬੀ ਜੀ, ਤੁਹਾਡੇ ਕੋਲ ਸਿਰਫ ਪੰਜ ਮਿੰਟ ਹਨ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ (ਜਗਰਾਉਂ, ਐਸ.ਸੀ.):** ਡਿਪਟੀ ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਮਾਨਯੋਗ ਸਦਨ ਵਿੱਚ ਇੱਕੋ ਹੀ ਗੱਲ ਕਹਾਂਗੀ। ਆਪਾਂ ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਕਿਹੜੀ ਕੰਡੀਸ਼ਨ ਵਿੱਚ ਚਲ ਰਿਹਾ ਹੈ। ਜੇ ਆਪਾਂ ਇਸ ਡਿਸਕਸ਼ਨ ਨੂੰ ਇਸ ਤਰ੍ਹਾਂ ਲੈ ਕੇ ਆਈਏ ਕਿ ਹੁਣ ਇਸ ਕੰਡੀਸ਼ਨ ਵਿਚੋਂ ਕਿਸ ਤਰ੍ਹਾਂ ਬਾਹਰ ਨਿਕਲਣਾ ਹੈ ਤਾਂ ਸ਼ਾਇਦ ਇਸ ਦਾ ਕੋਈ ਹੱਲ ਨਿਕਲ ਜਾਵੇਗਾ।

ਅੱਜ ਸੂਬੇ ਵਿੱਚ 146 ਸੀ.ਐਚ.ਸੀ. ਜਿਨ੍ਹਾਂ ਵਿਚੋਂ 46 ਹਸਪਤਾਲਾਂ ਨੂੰ ਗਰੇਡਿੰਗ ਲਿਸਟ ਵਿਚੋਂ ਬਾਹਰ ਕੱਢ ਦਿੱਤਾ ਗਿਆ ਹੈ ਕਿਉਂਕਿ ਗਰੇਡਿੰਗ ਲਿਸਟ ਵਿਚ ਪਾਉਣ ਲਈ ਇਹ ਕੱਢਿਆ। ਕੇਂਦਰੀ ਸਿਹਤ ਤੇ ਪਰਿਵਾਰ ਭਲਾਈ ਮੰਤਰਾਲੇ ਨੇ ਇਨ੍ਹਾਂ ਨੂੰ 2018 ਵਿਚ ਕੱਢਿਆ। ਕਿਸੇ ਵੀ ਹਸਪਤਾਲ ਨੂੰ ਗਰੇਡਿੰਗ ਲਿਸਟ ਵਿੱਚ ਪਾਉਣ ਲਈ ਛੇ ਡਾਕਟਰ ਤੇ ਬਾਰਾਂ ਸਟਾਫ ਨਰਸਾਂ ਦੀ ਲੋੜ ਹੁੰਦੀ ਹੈ। ਜੇ ਆਪਾਂ ਥੋੜ੍ਹਾ ਜਿਹਾ ਵੀ ਇਨ੍ਹਾਂ ਨੂੰ ਅਪਗਰੇਡ ਨਾ ਕਰੀਏ, ਜੇ ਥੋੜ੍ਹਾ ਨੀਚੇ ਵੀ ਆਈਏ, ਤਾਂ ਵੀ 2 ਡਾਕਟਰ ਤੇ 6 ਨਰਸਾਂ ਕੰਪਲਸਰੀ ਹਨ। ਬੜੇ ਦੁਖ ਵਾਲੀ ਗੱਲ ਹੈ ਕਿ ਕੇਂਦਰੀ ਸਿਹਤ ਤੇ ਪਰਿਵਾਰ ਭਲਾਈ ਮੰਤਰਾਲੇ ਨੇ 2018 ਵਿੱਚ ਸਾਡੇ 27 ਹਸਪਤਾਲਾਂ ਨੂੰ ਗਰੇਡਿੰਗ ਲਿਸਟ ਵਿਚੋਂ ਬਾਹਰ ਕੱਢ ਦਿੱਤਾ ਹੈ। ਪੂਰੇ ਪੰਜਾਬ ਵਿਚੋਂ 16 ਨੂੰ ਪੰਜ ਗਰੇਡ ਪ੍ਰਾਪਤ ਹੋਏ ਹਨ, 35 ਨੂੰ ਤਿੰਨ ਗਰੇਡ ਪ੍ਰਾਪਤ ਹੋਏ ਹਨ, ਇਹ ਬੜੀ ਮਾੜੀ ਗੱਲ ਹੈ ਕਿ ਛੇ ਛੇ ਕਮਿਊਨਟੀ ਸੈਂਟਰਾਂ ਨੂੰ ਉਨ੍ਹਾਂ ਨੇ ਅਯੋਗ ਕਰਾਰ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤਹਾਡੀ ਮਾਰਫਤ ਸਦਨ ਵਿੱਚ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਕਿਸਾਨੀ ਨੂੰ ਪਿਛੇ ਜਿਹੇ ਮਾਰ ਪੈ ਕੇ ਹਟੀ ਹੈ। ਰੱਬ ਨਾ ਕਰੇ ਜੇ ਕਿਸੇ ਕਿਸਾਨ ਦਾ ਬੱਚਾ ਬਿਮਾਰ ਹੋ ਜਾਵੇ, ਸਾਡੇ ਕੋਲ ਉਨ੍ਹਾਂ ਦਾ ਇਲਾਜ ਕਰਵਾਉਣ ਵਾਸਤੇ ਹਸਪਤਾਲ ਨਹੀਂ ਹਨ। ਅਸੀਂ ਸਰਕਾਰੀ ਹਸਪਤਾਲਾਂ ਵਿੱਚ ਵਧੀਆ ਇਲਾਜ ਕਰਵਾਉਣ ਲਈ ਜਾ ਨਹੀਂ ਸਕਦੇ। 50% ਲੋਕ ਤਾਂ ਸਿਰਫ ਕਿਸਾਨ, ਮਜ਼ਦੂਰ, ਜਾਂ ਗਰੀਬ ਵਰਗ ਹੋਵੇ, ਉਹ ਲੋਕ ਇਸ ਕਰਕੇ ਗਰੀਬੀ ਰੇਖਾ ਤੋਂ ਥੱਲੇ ਆ ਗਏ ਹਨ ਕਿਉਂਕਿ ਪ੍ਰਾਈਵੇਟ ਹਸਪਤਾਲਾਂ ਨੇ ਜਦੋਂ ਇਲਾਜ ਦੇਣਾ ਹੁੰਦਾ ਹੈ, ਜਦੋਂ ਕੋਈ ਬਿਮਾਰੀ ਉਨ੍ਹਾਂ ਵਿੱਚ ਆ ਜਾਵੇ ਤਾਂ ਉਨ੍ਹਾਂ ਕੋਲ ਪ੍ਰਾਈਵੇਟ ਹਸਪਤਾਲਾਂ ਵਿੱਚ ਇਲਾਜ ਕਰਵਾਉਣ ਦੀ ਸ਼ਹਿਣਸ਼ਕਤੀ ਨਹੀਂ ਹੈ। ਕੁਦਰਤ ਦੀ ਕਰੋਪੀ ਨੇ ਵੀ ਇਨ੍ਹਾਂ ਵਰਗਾਂ ਨੂੰ ਵਾਰ ਵਾਰ ਮਾਰ ਸੁਟਿਆ ਹੈ। ਕੁਦਰਤ ਨੇ ਤਾਂ ਮਾਰਨਾ ਹੀ ਸੀ ਪ੍ਰੰਤੂ ਜਿਹੜੀ ਸਾਡੀ ਪ੍ਰਬੰਧਨ ਪ੍ਰਣਾਲੀ ਸੀ, ਜਿਸ ਅਧੀਨ ਸਾਨੂੰ ਪ੍ਰਬੰਧ ਕਰਨੇ ਚਾਹੀਦੇ ਸੀ, ਜਿਸ ਅਧੀਨ ਸਾਨੂੰ ਉਨ੍ਹਾਂ ਵਾਸਤੇ ਅੱਗੇ ਵਧਣਾ ਚਾਹੀਦਾ ਸੀ, ਉਸ ਪ੍ਰਬੰਧ ਲਈ ਅਸੀਂ ਅਜੇ ਤੱਕ ਤਿਆਰ ਹੀ ਨਹੀਂ ਹੋ ਪਾਏ ਹਾਂ। ਸਾਡੇ ਸਮਾਜ ਨੂੰ ਬਹੁਤ ਹੀ ਭਿਆਨਕ ਬਿਮਾਰੀਆਂ ਮੂੰਹ ਖੋਲ ਕੇ ਨਿਗਲਣ ਲਈ ਆ ਰਹੀਆਂ ਹਨ। ਜਿਨ੍ਹਾਂ ਵਿੱਚ ਡੇਂਗੂ ਹੈ, ਸਵਾਈਨ ਫਲੂ ਹੈ, ਹੈਪੇਟਾਈਟਸ ਹੈ, ਕੈਂਸਰ ਹੈ ਅਤੇ ਲੇਡੀਜ ਵਿੱਚ ਕਈ ਤਰ੍ਹਾਂ ਦੀਆਂ ਪ੍ਰਾਬਲਮਜ਼ ਆ ਜਾਂਦੀਆਂ ਹਨ। ਇਸੇ ਤਰ੍ਹਾਂ ਸੈਰੇਬਲਸ ਪਾਲਸੀ ਹੈ, ਗਠੀਆ ਹੈ, ਇਹ ਸਾਡਾ ਮੂੰਹ ਤੋੜ ਕੇ ਸਾਡੇ ਵੱਲ ਆ ਰਿਹਾ ਹੈ। ਜੇ ਅਸੀਂ ਇਨ੍ਹਾਂ ਨਾਲ ਸਮੇਂ ਸਿਰ ਨਹੀਂ ਨਜਿੱਠਿਆ, ਬੇਸ਼ੱਕ ਅਸੀਂ ਜਿੰਨੀ ਮਰਜ਼ੀ ਵੱਡੀ ਇੰਡਸਟਰੀ ਖੜ੍ਹੀ ਕਰ ਲਈਏ, ਜੇ ਸਾਡਾ ਸਮਾਜ ਹੀ ਬਿਮਾਰ ਹੋ ਗਿਆ ਤਾਂ ਡਿਪਟੀ ਸਪੀਕਰ ਸਾਹਿਬ, ਸ਼ਾਇਦ ਉਨ੍ਹਾਂ ਇੰਡਸਟਰੀਜ਼ ਦੇ ਨਾਲ ਕਿਸ ਨੂੰ ਬਿਠਾਉਣਾ ਹੈ, ਕਿਸ ਨੂੰ ਪਾਲਣਾ ਹੈ? ਅਸੀਂ ਤੁਰਨਾ ਕਿੱਥੇ ਹੈ? ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਕ ਹੋਰ ਗੱਲ ਕਰਨੀ ਚਾਹੁੰਦੀ ਹਾਂ। ਮੈਂ ਪਿਛਲੇ ਸਦਨ ਵਿਚ ਵੀ ਇਹ ਗੱਲ ਕੀਤੀ ਸੀ ਕਿ ਕਈ ਬਿਮਾਰੀਆਂ ਤਾਂ ਸਿਰਫ ਇਸ ਕਰਕੇ ਵਧ ਰਹੀਆਂ ਹਨ ਕਿ ਸਾਡੇ ਸਮਾਜ ਵਿਚ ਉਸ ਚੀਜ਼ ਦੀ ਇਗਨੋਰੈਂਸ ਹੈ। ਸਾਡੇ ਸਮਾਜ ਵਿਚ ਉਸ ਚੀਜ਼ ਲਈ ਪਰਾਪਰ ਅਵੇਅਰ ਨਹੀਂ ਕੀਤਾ ਜਾਂਦਾ। ਕਈ ਚੀਜ਼ਾਂ ਅਜਿਹੀਆਂ ਹਨ ਜਿਨ੍ਹਾਂ ਵਿੱਚ ਸਰਕਾਰ ਲੋਕਾਂ ਦੀ ਥੋੜ੍ਹੀ ਜਿਹੀ ਹੈਲਪ ਲੈ ਕੇ ਬੜੇ ਅਰਾਮ ਨਾਲ ਕਰ ਸਕਦੀ ਹੈ। ਸਾਡੇ ਕੋਲ ਆਂਗਨਵਾੜੀ ਵਰਕਰਜ਼ ਹਨ, ਆਸ਼ਾ ਵਰਕਰਜ਼ ਹਨ, ਇਨ੍ਹਾਂ ਨੇ ਡੇਲੀ ਪਿੰਡ ਪੱਧਰ ਤੇ ਹਰ ਘਰ ਵਿੱਚ ਇਕ ਜਾਂ ਦੋ ਵਾਰੀ ਅਪਰੋਚ ਕਰਨੀ ਹੁੰਦੀ ਹੈ, ਪਹੁੰਚ ਕਰਨੀ ਹੁੰਦੀ ਹੈ। ਜੇ ਇਨ੍ਹਾਂ ਆਂਗਨਵਾੜੀ ਵਰਕਰਜ਼ ਨੂੰ ਫੀਮੇਲ ਹਾਈਜੈਨਿਕ ਬਾਰੇ ਨਾਲੇਜ ਤੇ ਦਵਾਈ ਦਿੱਤੀ ਜਾਵੇ, ਜਿਵੇਂ ਮੈਂ ਪਹਿਲਾਂ ਵੀ ਕਿਹਾ ਸੀ, ਉਹ ਲੇਡੀਜ਼ ਨੂੰ ਜ਼ਿਆਦਾ ਵਧੀਆ ਗਾਈਡ ਕਰ ਸਕਦੀਆਂ ਹਨ। ਪ੍ਰੰਤੂ ਹਾਲਤ ਇਹ ਹੈ ਕਿ ਸਾਡੇ ਸਮਾਜ ਦਾ ਤਾਣਾ ਬਾਣਾ ਉਲਝਿਆ ਪਿਆ ਹੈ। ਆਪਾਂ ਬੇਸ਼ੱਕ ਫਾਈਨਾਂਸ ਮੰਤਰੀ ਸਾਹਿਬ ਨੂੰ ਕਹਿ ਵੀ ਦੇਈਏ ਕਿ ਸਾਂਨੂੰ ਇਹ ਚਾਹੀਦਾ ਹੈ, ਸਾਨੂੰ ਉਹ ਚਾਹੀਦਾ ਹੈ। ਸ਼ਾਇਦ ਉਹ ਵਿਤੋਂ ਬਾਹਰ ਹੋ ਕੇ ਕਰਨ ਵੀ, ਪਰ ਸਾਨੂੰ ਵੀ ਦੇਖਣਾ ਚਾਹੀਦਾ ਹੈ। ਸਾਨੂੰ ਵੀ ਦੇਖਣਾ ਚਾਹੀਦਾ ਹੈ ਕਿ ਸਾਡੇ ਬਜਟ

ਦਾ ਵੱਡਾ ਹਿੱਸਾ ਅਸੀਂ ਆਪਣੀ ਰੋਟੀ ਦੀ ਜ਼ਰੂਰਤ ਤੇ ਹੀ ਕੱਢ ਰਹੇ ਹਾਂ। ਜਿਹੜੇ ਮੁਲਾਜ਼ਮ ਧਰਨੇ ਤੇ ਬੈਠਦੇ ਹਨ, ਸਾਨੂੰ ਆਪਣੇ ਮੈਨੀਫੈਸਟੋ ਦੇ ਵਿੱਚ ਇਸ ਚੀਜ਼ ਨੂੰ ਕੰਟਰੋਲ ਕਰਨਾ ਚਾਹੀਦਾ ਹੈ, ਕਿਉਂਕਿ ਬਜਟ ਨੂੰ ਪੜ੍ਹ ਕੇ ਉਸ ਚੀਜ਼ ਤੇ ਰਿਵਿਊ ਕਰਨਾ ਚਾਹੀਦਾ ਹੈ। ਮੇਰੀ ਤੁਹਾਡੇ ਮਾਰਫ਼ਤ ਇੱਕੋ ਹੀ  ਬੇਨਤੀ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਾਰੀ)....**ਇੱਕ ਗੱਲ ਜ਼ਰੂਰ ਹੈ ਕਿ ਸਾਡੇ ਬੱਚੇ ਸਰਕਾਰੀ ਹਸਪਤਾਲਾਂ ਵਿੱਚ ਘੱਟ ਫੀਸ ਤੇ ਪੜਦੇ ਹਨ ਜਦਕਿ ਬਾਹਰ ਫੀਸ ਬਹੁਤ ਮਹਿੰਗੀ ਹੈ। ਪਰ ਜਦੋਂ ਉਨ੍ਹਾਂ ਨੇ ਸਰਵਿਸ ਕਰਨੀ ਹੁੰਦੀ ਹੈ ਤਾਂ ਉਸ ਸਰਕਾਰੀ ਹਸਪਤਾਲਾਂ ਵਿੱਚ ਨਹੀਂ ਕਰਨਾ ਚਾਹੁੰਦੇ ਕਿਉਂਕਿ ਉਨ੍ਹਾਂ ਨੂੰ ਉਥੇ appropriate  ਮਾਹੌਲ ਨਹੀਂ ਮਿਲਦਾ ਹੈ, ਉਹ ਬਾਹਰ ਜਾਣਾ ਪਸੰਦ ਕਰਦੇ ਹਨ। ਜੇ ਅਸੀਂ ਸਾਰੇ ਰਲ ਕੇ ਕਿਸੇ ਨਾ ਕਿਸੇ ਤਰ੍ਹਾਂ ਦੀ ਪ੍ਰੋਵੀਜ਼ਨ ਕਰ ਲਈਏ, ਕਿ ਕਿਸੇ ਨਾ ਕਿਸੇ ਤਰੀਕੇ ਘੱਟੋ ਘੱਟ ਆਪਣੇ ਦੇਸ਼ ਦੀ 6 ਮਹੀਨੇ ਤਾਂ ਸੇਵਾ ਕਰ ਸਕਣ ਤਾਂ ਸ਼ਾਇਦ ਸਾਡੀ ਬਿਮਾਰੀ ਦਾ ਹੱਲ ਨਿਕਲ ਸਕਦਾ ਹੈ।

**ਮਾਨਯੋਗ ਡਿਪਟੀ ਸਪੀਕਰ:** ਥੈਂਕ ਯੂ ਜੀ, ਹਾਂ ਜੀ ਸਰਦਾਰ ਕੁਲਦੀਪ ਸਿੰਘ ਵੈਦ। ਵੈਦ ਜੀ ਤੁਹਾਡੇ ਕੋਲ 10 ਮਿੰਟ ਦਾ ਟਾਈਮ ਹੈ।

**ਸਰਦਾਰ ਕੁਲਦੀਪ ਸਿੰਘ ਵੈਦ: (ਲੁਧਿਆਣਾ ਦਿਹਾਤੀ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਮੈਂ ਤਿੰਨ ਘੰਟੇ ਦਾ ਇਸ ਸਦਨ ਵਿੱਚ ਬੈਠਾ ਹਾਂ ਤੇ ਆਪਣੇ ਟਾਈਮ ਦੀ ਵੇਟ ਕਰ ਰਿਹਾ ਹਾਂ। ਮੈਂ ਬੇਨਤੀ ਕਰਾਂਗਾ ਕਿ ਬੜੇ 2-3 ਅਹਿਮ ਮੁੱਦੇ ਹਨ ਜਿਨ੍ਹਾਂ ਦੇ ਉੱਤੇ ਮੈਂ ਬੋਲਣਾ ਚਾਹੁੰਦਾ ਹਾਂ ਜਿਸ ਦੇ ਵਿੱਚ ਤੁਹਾਡਾ ਵੀ ਬੈਨੀਫਿਟ ਹੈ ਤੇ ਸਾਰੇ ਐਮ.ਐਲ.ਏਜ਼ ਦਾ ਵੀ ਬੈਨੀਫਿਟ ਹੈ। ਥੋੜਾ ਜਿਹਾ ਟਾਈਮ ਦਾ ਜ਼ਰੂਰ ਧਿਆਨ ਰੱਖਿਓ, ਪੰਜਾਬ ਦੇ ਬੜੇ ਅਹਿਮ ਮੁੱਦੇ ਹਨ। ਅਕਸਰ ਜਦੋਂ ਦਲਿਤਾਂ ਦੀ ਗੱਲ ਹੁੰਦੀ ਹੈ, ਪਛੜੇ ਹੋਏ ਸਮਾਜ ਦੀ ਗੱਲ ਹੁੰਦੀ ਹੈ ਤਾਂ ਉਥੇ ਕਾਂਗਰਸ ਪਾਰਟੀ ਦਾ ਜ਼ਿਕਰ ਆਉਂਦਾ ਹੈ। ਚਾਹੇ ਉਹ ਸੈਂਟਰ ਵਿੱਚ ਕਾਂਗਰਸ ਪਾਰਟੀ ਪਾਵਰ ਵਿੱਚ ਹੋਵੇ ਜਾਂ ਪੰਜਾਬ ਦੇ ਵਿੱਚ ਹੋਵੇ। ਬਾਬਾ ਸਾਹਿਬ ਅੰਬੇਦਕਰ ਨੂੰ ਬਹੁਤ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਨੇ Constitution ਬਣਾਇਆ, ਉਨ੍ਹਾਂ ਨੇ reservation ਪਛੜੇ ਹੋਏ ਲੋਕਾਂ ਵਾਸਤੇ ਜਿਨ੍ਹਾਂ ਦਾ ਕੋਈ ਵਾਲੀ ਵਾਰਸ ਨਹੀਂ ਸੀ, ਉਨ੍ਹਾਂ ਨੂੰ ਉਨ੍ਹਾਂ ਨੇ ਰਿਜ਼ਰਵੇਸ਼ਨ ਦਿੱਤੀ।  ਬਾਬਾ ਸਾਹਿਬ ਅੰਬੇਦਕਰ ਦਾ ਲੋਕ ਧੰਨਵਾਦ ਕਰਦੇ ਹਨ। ਉਨ੍ਹਾਂ ਨੂੰ ਮੰਨਦੇ ਹਨ। ਉਥੇ ਮੈਂ ਪੰਡਿਤ ਜਵਾਹਰਲਾਲ ਨਹਿਰੂ ਜੀ ਦਾ ਵੀ ਅਤੇ ਉਨ੍ਹਾਂ ਦੇ ਸਾਥੀਆਂ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਵੀ ਜੋ ਬਾਬਾ ਸਾਹਿਬ ਅੰਬੇਦਕਰ ਜੀ ਨੇ Constitution ਬਨਾਉਣ ਸਮੇਂ ਜੋ ਪ੍ਰੋਵੀਜ਼ਨਜ਼

ਰੱਖੀਆਂ, ਉਸ ਵਿੱਚ ਪੰਡਿਤ ਜਵਾਹਰਲਾਲ ਨਹਿਰੂ ਅਤੇ ਉਨ੍ਹਾਂ ਦੇ ਸਾਥੀਆਂ ਦਾ ਵੀ ਬਹੁਤ ਵੱਡਾ ਯੋਗਦਾਨ ਸੀ। ਉਨ੍ਹਾਂ ਨੂੰ ਵੀ ਉਸ ਸਮੇਂ ਪਤਾ ਸੀ ਕਿ ਹਿੰਦੋਸਤਾਨ ਦੀ ਜਿਹੜੀ ਤਰੱਕੀ ਹੈ ਉਦੋਂ ਹੋਵੇਗੀ, ਜਦੋਂ ਸਾਡੇ ਜਿਹੜੇ ਦਲਿਤ ਪਰਿਵਾਰ ਹਨ, ਸਾਡੇ ਪਛਾੜੇ ਹੋਏ ਵੀਰ ਹਨ ਇਹ ਤਰੱਕੀ ਕਰਨਗੇ ਤਾਂ ਹੀ ਹਿੰਦੋਸਤਾਨ ਦੀ ਤਰੱਕੀ ਹੋ ਸਕਦੀ ਹੈ। ਸਭ ਤੋਂ ਪਹਿਲਾਂ ਤਾਂ ਮੈਂ ਮੁਬਾਰਕਬਾਦ ਦੇਣੀ ਚਾਹਾਂਗਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ, ਪਿਛਲੀ ਵਾਰ ਜਦੋਂ ਬਜਟ ਪੇਸ਼ ਹੋਇਆ ਸੀ, ਸਾਡੇ ਐਕਸ ਡਿਪਟੀ ਸੀ.ਐਮ. ਵੀ ਇੱਕੇ ਮੌਜੂਦ ਨਹੀਂ ਹਨ, ਸਾਡੇ ਐਕਸ ਫਾਇਨਾਂਸ ਮਨਿਸਟਰ ਵੀ ਇਥੇ ਮੌਜੂਦ ਨਹੀਂ ਹਨ। ਬੜਾ hue and cry ਕੀਤਾ ਗਿਆ। ਸਰਦਾਰ ਮਨਪ੍ਰੀਤ ਸਿੰਘ ਬਾਦਲ ਦੇ character ਦੇ ਉੱਤੇ ਅਤੇ ਉਨ੍ਹਾਂ ਦੀ ਕਾਬਲੀਅਤ ਦੇ ਉੱਤੇ ਬੜਾ ਕੁਝ ਕਿਹਾ ਗਿਆ। ਮੈਂ ਉਦੋਂ ਵੀ ਇਹ ਗੱਲ ਕਹੀ ਸੀ ਕਿ ਉਹ ਸਮਾਂ ਸੀ ਜਦੋਂ ਸਰਦਾਰ ਮਨਪ੍ਰੀਤ ਸਿੰਘ ਬਾਦਲ , ਸ਼੍ਰੋਮਣੀ ਅਕਾਲੀ ਦਲ ਦਾ ਬਜਟ ਪੇਸ਼ ਕਰਦੇ ਹੁੰਦੇ ਸੀ ਤੇ ਉਦੋਂ ਦੇ ਮੁੱਖ ਮੰਤਰੀ, ਉਦੋਂ ਦੇ ਡਿਪਟੀ ਮੁੱਖ ਮੰਤਰੀ ਤਰੀਫਾਂ ਕਰਨੋਂ ਨਹੀਂ ਸੀ ਹਟਦੇ। ਅੱਜ ਢੀਂਡਸਾ ਸਾਹਿਬ ਸਾਹਿਬ ਬੈਠੇ ਨਹੀਂ ਹਨ,ਮੈਂ ਤਾਂ ਚਾਹੁੰਦਾ ਸੀ ਕਿ ਇੱਥੇ ਸਾਹਮਣੇ ਹੁੰਦੇ ਬਿਲਕੁਲ ਉਨ੍ਹਾਂ ਨੂੰ ਬਜਟ ਦਾ ਵੀ ਗਿਆਨ ਹੈ, ਇਕਨਾਮਿਕਸ ਦਾ ਵੀ ਗਿਆਨ ਹੈ। ਲੇਕਿਨ ਬਦਕਿਸਮਤੀ ਹੈ ਕਿ ਆਪੋਜ਼ੀਸ਼ਨ ਦਾ ਕੰਮ ਇਹੀ ਹੈ ਕਿ ਇਹ ਬਜਟ ਪੜ੍ਹੋ ਇਸ ਦੀਆਂ ਫਿੱਗਰਜ਼ ਪੜੋ ਤੇ ਕਰੀਟੀਸੀਜ਼ਮ ਸ਼ੁਰੂ ਕਰ ਦਿਓ। ਇਥੇ ਮੇਰੇ ਆਮ ਆਦਮੀ ਪਾਰਟੀ ਦੇ ਵੀਰ ਵੀ ਬੈਠੇ ਹਨ। ਮੈਂ ਗੁਸਤਾਖੀ ਕਰਾਂਗਾ ਕਿ ਸਾਡੇ ਬੜੇ ਬੰਦਿਆਂ ਨੂੰ ਇਕਨਾਮਿਕਸ ਦਾ ਪਤਾ ਹੀ ਨਹੀਂ ਹੁੰਦਾ। ਉਹ ਫਿੱਗਰਜ਼ ਬਜਟ ਦੀਆਂ ਪੜਦੇ ਹਨ ਕਿ ਇੱਥੇ ਆਹ ਨਹੀਂ ਹੋਇਆ, ਇਥੇ ਆਹ ਨਹੀਂ ਹੋਇਆ। ਮੁਆਫ ਕਰਨਾ brother, i am very sorry for that. ਢੀਂਡਸਾ ਸਾਹਿਬ ਅਤੇ ਸ਼੍ਰੋਮਣੀ ਅਕਾਲੀ ਦਲ ਨੇ ਇੱਕ ਗੱਲ ਐਡਮਿਟ ਕੀਤੀ ਕਿ ਸਾਨੂੰ ਨਹੀਂ ਪਤਾ ਕਿ ਪੰਜਾਬ ਕਿੱਧਰ ਨੂੰ ਜਾ ਰਿਹਾ ਹੈ।ਓ ਭਾਈ, ਜਿੱਧਰ ਨੂੰ ਤੁਸੀਂ ਤੋਰਿਆ ਸੀ ਉਧਰ ਨੂੰ ਗਿਆ ਪਰ ਅਸੀਂ ਤਾਂ ਰੋਕਿਆ ਹੈ। ਮੈਂ ਧੰਨਵਾਦੀ ਹਾਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ, ਯਾਰ ਥੋੜਾ ਜਿਹਾ ਥੱਪ ਥਪਾ ਦਿਓ, ਮੈਂ ਤਾਂ ਚਾਹੁੰਦਾ ਸੀ ਕਿ ਸਾਡੇ ਮੈਂਬਰ ਜ਼ਿਆਦਾ ਬੈਠੇ ਹੁੰਦੇ (ਟਰੈਜ਼ਰੀ ਬੈਚਿੰਜ਼ ਵਲੋਂ ਥੰਪਿੰਗ) ਤਾਂ ਪਤਾ ਲਗਦਾ ਕਿ ਸਰਦਾਰ ਮਨਪ੍ਰੀਤ ਸਿੰਘ ਬਾਦਲ ਅਤੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਕੀ ਸੋਚ ਸੀ । ਢੀਂਡਸਾ ਸਾਹਿਬ ਨੂੰ ਚਾਹੀਦਾ ਸੀ ਕਿ ਇਥੇ ਬੈਠੇ ਹੁੰਦੇ। ਜਿੱਧਰ ਨੂੰ ਮੇਰੇ ਵੀਰਾਂ ਨੇ ਪਿਛਲੇ 10 ਸਾਲਾਂ ਵਿੱਚ ਤੋਰਿਆ ਅਸੀਂ ਤਾਂ ਉਸ ਨੂੰ ਬਰੇਕਾਂ ਲਾਈਆਂ ਹਨ।

**ਸ਼੍ਰੀ ਅਮਨ ਅਰੋੜਾ:** ਇਕਨਾਮਿਕਸ ਬਾਰੇ ਥੋੜਾ ਜਿਹਾ ਦੱਸ ਦਿਓ ਜੀ।

(ਹਾਸਾ)

**ਸਰਦਾਰ ਕੁਲਦੀਪ ਸਿੰਘ ਵੈਦ:** :ਮੈਂ ਤਾਂ ਬੋਲਣਾ ਹੈ, ਅੱਜ ਤਾਂ ਮੈਂ ਧੱਕੇ ਨਾਲ ਬੋਲਣ ਹੈ, ਮਸਾਂ ਮਸਾਂ ਤਾਂ ਟਾਈਮ ਮਿਲਿਆ ਹੈ। First timer ਨੂੰ ਤਾਂ ਜ਼ਿਆਦਾ ਟਾਈਮ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਟਾਈਮ ਲੰਘ ਜਾਂਦਾ ਹੈ। ਇਹ ਜਿਹੜੀ ਬਜਟ ਹੈ ਇਕਨੋਮਿਕਸ ਦੀ ਮੈਂ challange ਕਰਦਾ ਹਾਂ, ਸ਼੍ਰੋਮਣੀ ਅਕਾਲੀ ਦਲ ਦੇ ਪੁਰਾਣੇ ਸਾਡੇ ਫਾਈਨਾਂਸ ਮਨਿਸਟਰ, even ਕੁਝ ਆਮ ਆਦਮੀ ਪਾਰਟੀ ਦੇ ਵੀਰਾਂ ਨੂੰ ਕਿ ਇਸ ਨੂੰ ਪਰਾਪਰ ਸਟੱਡੀ ਕਰਕੇ ਆਇਆ ਕਰੋ। ਮੈਂ challenge ਕਰਦਾ ਹਾਂ ਕਿ ਜੇ ਇਨ੍ਹਾਂ ਨੂੰ ਬਜਟ ਦੇ ਦਿੱਤਾ ਜਾਵੇ ਇਹ ਇਸ ਬਜਟ ਦਾ 10% ਵੀ ਨਹੀਂ ਕਰ ਸਕਦੇ। ਇਹ ਕੈਪਟਨ ਅਮਰਿੰਦਰ ਸਿੰਘ ਜੀ ਨੇ ਕੀਤਾ, ਇਹ ਸਰਕਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਕੀਤਾ ਹੈ । (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਇਹ ਕਰ ਨਹੀਂ ਸਕਦੇ। ਕਈਆਂ ਨੂੰ ਤਾਂ ਸ਼ਾਇਦ ਇਕਨਾਮਿਕਸ ਦੇ ਸਪੈਲਿੰਗ ਵੀ ਨਾ ਆਉਂਦੇ ਹੋਣ। ਜਿਹੜਾ ਪੋਸਟ ਮੈਟ੍ਰਿਕ ਤੇ ਪਰੀ ਮੈਟ੍ਰਿਕ ਦੇ ਵਿੱਚ ਐਸ.ਸੀ. ਤੇ ਓ.ਬੀ.ਸੀ. ਵਿਦਿਆਰਥੀਆਂ ਵਾਸਤੇ 938 ਕਰੋੜ ਰੁਪਏ ਰੱਖੇ ਗਏ ਹਨ.......

**ਸਰਦਾਰ ਕੁਲਦੀਪ ਸਿੰਘ ਵੈਦ** : (ਜਾਰੀ)

ਬਾਦਲ ਸਾਹਿਬ ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ ਦੇ ਰਾਹੀਂ ਕਿ ਪੰਜਾਬ ਦੀ ਆਬਾਦੀ 3 ਕਰੋੜ 4 ਲੱਖ ਹੈ। ਉਸ ਵਿੱਚੋਂ ਤਕਰੀਬਨ 94 ਲੱਖ ਸਾਡਾ ਐਸ.ਸੀ. ਭਾਈਚਾਰਾ ਹੈ। ਸੋ ਇਹ ਜਿਹੜਾ ਪੋਸਟ ਮੈਟ੍ਰਿਕ ਅਤੇ ਪ੍ਰੀ ਮੈਟ੍ਰਿਕ ਸਕਾਲਰਸ਼ਿਪ ਵਾਸਤੇ ਤੁਸੀਂ 938.71 ਕਰੋੜ ਰੁਪਿਆ ਰੱਖਿਆ ਹੈ, ਮੇਰੇ ਮੁਤਾਬਕ, ਇਹ ਮੇਰੀ ਸੋਚ ਹੈ ਜੀ, ਤੁਹਾਡੇ ਮੁਤਾਬਕ ਤਾਂ ਵਧੀਆ ਹੈ, ਕਿ ਇਸ ਨੂੰ ਜ਼ਰੂਰ ਵਧਾਇਆ ਜਾਵੇ ਤਾਂ ਕਿ ਉਹ ਪ੍ਰਾਪਰ ਢੰਗ ਨਾਲ ਬੁੱਕਸ ਵੀ ਲੈ ਸਕਣ, ਵਰਦੀਆਂ ਵੀ ਲੈ ਸਕਣ ਅਤੇ ਆਪਣੀ ਹਾਇਰ ਸਟੱਡੀਜ਼ ਵਿੱਚ ਵੀ ਅੱਗੇ ਵਧ ਸਕਣ। ਇਹ ਬਹੁਤ ਵਧੀਆ ਉਪਰਾਲਾ ਤੁਸੀਂ ਕੀਤਾ, ਪਰ ਮੇਰੀ ਸੋਚ ਹੈ ਕਿ ਇਹ ਵਧਾਇਆ ਜਾਣਾ ਚਾਹੀਦਾ ਹੈ।

**ਸ਼੍ਰੀ ਬੁੱਧ ਰਾਮ (ਬੈਠੇ-ਬੈਠੇ)** : ਇਹੀ ਗੱਲ ਤਾਂ ਕਹੀ ਸੀ।

**ਸਰਦਾਰ ਕੁਲਦੀਪ ਸਿੰਘ ਵੈਦ** : ਜਿਹੜੀ ਤੁਹਾਡੀ ਚੰਗੀ ਗੱਲ ਹੈ, ਜ਼ਰੂਰ ਐਪਰੀਸ਼ਿਏਟ ਕਰਾਂਗੇ। ਜਿਹੜੀ ਤੁਸੀਂ ਚੰਗੀ ਗੱਲ ਕਹਿੰਦੇ ਹੋ ਅਸੀਂ ਮੰਨਦੇ ਹਾਂ ਪਰ ਤੁਸੀਂ ਵੀ ਮੰਨਿਆ ਕਰੋ। ਸਰਦਾਰ ਮਨਪ੍ਰੀਤ ਸਿੰਘ ਬਾਦਲ ਦਾ ਬਜਟ ਐਪਰੀਸ਼ਿਏਟ ਕਰੋ। ਇੱਕ ਵਾਰੀ ਜਾ ਕੇ ਦੁਬਾਰਾ, ਦੋ ਛੁੱਟੀਆਂ ਹਨ, ਬਜਟ ਪੜ੍ਹ ਲਿਉ,

ਸੋਮਵਾਰ ਨੂੰ ਆ ਕੇ ਤਾਰੀਫ ਜ਼ਰੂਰ ਕਰਿਉ, ਬਹੁਤ ਵਧੀਆ ਬਜਟ ਦਿੱਤਾ ਹੈ। ਇੰਨੀ ਵਧੀਆ ਸੋਚ ਹੈ, ਇਕੱਲੀਆਂ ਫਿੱਗਰਾਂ ਨਾਲ ਨਹੀਂ ਗੱਲਾਂ ਬਣਨੀਆਂ.....

**ਸ਼੍ਰੀ ਬੁੱਧ ਰਾਮ** : ਪੁਆਇੰਟ ਆਫ ਆਰਡਰ।

(ਇਸ ਸਮੇਂ ਸ਼੍ਰੀ ਬੁੱਧ ਰਾਮ, ਸਰਦਾਰ ਜਗਦੇਵ ਸਿੰਘ ਅਤੇ ਸਰਦਾਰ ਜੈ ਕ੍ਰਿਸ਼ਨ ਸਿੰਘ, ਮੈਂਬਰ, ਆਮ ਆਦਮੀ ਪਾਰਟੀ ਆਪਣੀਆਂ ਸੀਟਾਂ ਤੇ ਖੜ੍ਹੇ ਬੋਲਣ ਲਈ ਆਗਿਆ ਮੰਗ ਰਹੇ ਸਨ।)

**ਮਾਨਯੋਗ ਡਿਪਟੀ ਸਪੀਕਰ** : ਨੋ, ਪੁਆਇੰਟ ਆਫ ਆਰਡਰ।

**ਸਰਦਾਰ ਕੁਲਦੀਪ ਸਿੰਘ ਵੈਦ** : ਸੁਣੋ, ਸੁਣੋ, ਸੁਣੋ। ਇਕੱਲੀਆਂ ਫਿੱਗਰਾਂ ਨਾਲ ਨਹੀਂ ਗੱਲਾਂ ਬਣਨੀਆਂ, ਕ੍ਰਿਟੀਸਿਜ਼ਮ ਨਾਲ ਗੱਲ ਨਹੀਂ ਬਣਨੀ। (ਵਿਘਨ) (ਸ਼ੋਰ) ਮੇਰੇ ਨਾਲ ਇਸ ਬਜਟ ਤੇ ਡਿਬੇਟ ਕਰ ਲਿਉ। ਆਪਾਂ ਬਾਹਰ ਬੈਠ ਜਾਂਦੇ ਹਾਂ। (ਵਿਘਨ) (ਸ਼ੋਰ)

**Hon'ble Deputy Speaker** : Kuldeep ji, please carry on. (ਵਿਘਨ) (ਸ਼ੋਰ) ਨੋ ਪੁਆਇੰਟ ਆਫ ਆਰਡਰ, ਬੈਠ ਜਾਉ।

**ਸਰਦਾਰ ਕੁਲਦੀਪ ਸਿੰਘ ਵੈਦ** : ਸਪੀਕਰ ਸਾਹਿਬ, ਚੱਲੋ ਜੇ ਮੇਰੇ ਤੋਂ ਕੋਈ........ ਮੈਂ ਨਵਾਂ ਹਾਂ, ਹਾਲੇ ਦੋ ਸਾਲ ਹੀ ਹੋਏ ਹਨ, ਕੋਈ ਗਲਤੀ ਹੋਈ ਹੈ ਤਾਂ ਮੁਆਫੀ ਮੰਗ ਲੈਂਦੇ ਹਾਂ। ਇਹ ਜਿਹੜਾ 938.71 ਕਰੋੜ ਰੁਪਿਆ ਹੈ, ਮੈਂ ਤੁਹਾਡੇ ਰਾਹੀਂ ਮਾਨਯੋਗ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਘੱਟੋ ਘੱਟ 1500 ਕਰੋੜ ਰੁਪਿਆ ਕਰਨਾ ਚਾਹੀਦਾ ਹੈ।

ਐਸ.ਸੀ. ਪੋਸਟਾਂ ਦਾ 4763 ਦਾ ਬੈਕਲਾਗ ਹੈ। ਕਾਫੀ ਰਿਕਰੂਟਮੈਂਟ ਹੋਈ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਭਰਿਆ ਜਾਵੇ, ਜੇ ਪੰਜਾਬ ਦਾ ਵਿਕਾਸ ਦਾ ਚਾਹੁੰਦੇ ਹਾਂ, ਹਿੰਦੁਸਤਾਨ ਦਾ ਵਿਕਾਸ ਚਾਹੁੰਦੇ ਹਾਂ, ਤਾਂ ਇਹ ਜਿਹੜੀਆਂ ਪੋਸਟਾਂ ਹਨ, ਇਨ੍ਹਾਂ ਨੂੰ ਭਰਿਆ ਜਾਣਾ ਚਾਹੀਦਾ ਹੈ।

ਇੱਕ ਹੋਰ ਬੜਾ ਅਹਿਮ ਮੁੱਦਾ ਹੈ, ਬੁੱਢੇ ਨਾਲੇ ਦਾ ਹੈ। ਬੁੱਢੇ ਨਾਲੇ ਵਾਸਤੇ ਇਸ ਬਜਟ ਵਿੱਚ 4 ਕਰੋੜ ਰੁਪਿਆ ਪ੍ਰੋਵੀਜ਼ਨ ਰੱਖੀ ਗਈ ਹੈ। ਐਨ.ਐਚ.ਐਮ. ਲਈ 978 ਕਰੋੜ ਰੁਪਿਆ ਅਤੇ ਕੈਂਸਰ ਇੰਸਟੀਚਿਊਟ ਵਾਸਤੇ 60 ਕਰੋੜ ਰੁਪਿਆ। ਮੇਰੀ ਬੇਨਤੀ ਹੈ ਕਿ ਅਸੀਂ ਇੰਨਾ ਪੈਸਾ ਜ਼ਰੂਰ ਰੱਖਿਆ ਹੈ, ਬੜੀ ਚੰਗੀ ਗੱਲ ਹੈ we appreciate ਕਿ ਐਨ.ਐਚ.ਐਮ. ਵਾਸਤੇ ਅਤੇ ਇੰਟੀਚਿਊਟ ਵਾਸਤੇ ਇੰਨੇ ਪੈਸੇ ਰੱਖੇ ਹਨ।

ਪਰ ਮੈਂ ਤੁਹਾਡੇ ਰਾਹੀਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬੁੱਢਾ ਨਾਲਾ ਤੋਂ 80% ਕੈਂਸਰ ਰੋਗਾਂ ਦਾ ਓਰੀਜਿਨ ਹੁੰਦਾ ਹੈ। ਜੇ ਅਸੀਂ ਬੁੱਢਾ ਨਾਲਾ ਨੂੰ ਸੰਭਾਲ ਲਈਏ, ਸਮਾਰਟ ਸਿਟੀ ਲੁਧਿਆਣਾ ਦੀ ਗੱਲ ਕੀਤੀ ਗਈ ਹੈ, ਲੁਧਿਆਣਾ ਸਮਾਰਟ ਸਿਟੀ ਤਾਂ ਹੀ ਬਣਨਾ ਹੈ ਜੇ ਬੁੱਢੇ ਨਾਲੇ ਦਾ ਕੋਈ ਨਾ ਕੋਈ

ਵਿਕਾਸ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਐਫ.ਐਮ. ਸਾਹਿਬ ਦੇ ਥਰੂ ਕੋਈ ਕਮੇਟੀ ਬਣਾ ਦਿਉ ਨਹੀਂ ਤਾਂ ਆਪਾਂ ਸਮਾਰਟ ਵਰਡ ਹੀ ਭੁੱਲ ਜਾਵਾਂਗੇ, ਸ਼ਾਇਦ ਸਿਟੀ ਵੀ ਨਾ ਬਚੇ। ਸੋ, ਮੇਰੀ ਬੇਨਤੀ ਹੈ ਕਿ ਜਿਹੜਾ ਬੁੱਢਾ ਨਾਲ ਹੈ ਇਸ ਵੱਲ ਧਿਆਨ ਦੇਈਏ, ਇਹ ਇਕੱਲੀ ਲੁਧਿਆਣਾ ਦੀ ਪ੍ਰਾਬਲਮ ਨਹੀਂ ਹੈ, ਮੇਰੇ ਗਿੱਲ ਹਲਕੇ ਵਿੱਚੋਂ ਵੀ ਬੁੱਢਾ ਨਾਲਾ ਲੰਘਦਾ ਹੈ, ਉਸ ਦੀ ਬਹੁਤ ਮਾੜੀ ਦੁਰਦਸ਼ਾ ਹੈ। ਜੇ ਪੰਜਾਬ ਅਸੀਂ ਵਾਕਿਆ ਹੀ ਭਲਾ ਚਾਹੁੰਦੇ ਹਾਂ, ਜੇ ਆਪਾਂ ਇੰਨੇ ਪੈਸੇ ਰੱਖੇ ਹਨ, ਤਾਂ ਇਹ ਜਿਹੜਾ ਬੁੱਢਾ ਨਾਲਾ ਹੈ, ਉਸ ਨੂੰ ਵੀ ਸਵਾਰਨਾ ਚਾਹੀਦਾ ਹੈ।

ਪੰਜਾਬੀ ਵਾਸਤੇ, ਮੈਂ ਚਾਹੁੰਦਾ ਤਾਂ ਸੀ ਪੰਜਾਬੀ ਵਾਸਤੇ ਬਜਟ ਵਿੱਚ ਵੱਧ ਪ੍ਰੋਵੀਜ਼ਨ ਹੁੰਦੀ। ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦੀ ਹਾਲਤ ਇਹ ਹੈ ਕਿ ਜਿਹੜੇ ਸਾਡੇ ਪ੍ਰਾਈਵੇਟ ਸਕੂਲਜ਼ ਹਨ, ਉਨ੍ਹਾਂ ਵਿੱਚ ਪੰਜਾਬੀ ਨੂੰ ਹੇਠ ਕਰਨਾ ਸਿਖਾਇਆ ਜਾਂਦਾ ਹੈ। ਨੋ ਡਾਊਟ ਕਿ ਅੰਗਰੇਜ਼ੀ ਜ਼ਰੂਰੀ ਹੈ, ਮੈਂ ਵੀ ਪੜ੍ਹਿਆ ਹਾਂ, ਬੜੀਆਂ ਚੀਜ਼ਾਂ ਹਨ, ਅੱਜ ਕੱਲ੍ਹ ਗਲੋਬਲਾਈਜ਼ੇਸ਼ਨ ਹਨ। ਬੱਚਿਆਂ ਨੇ ਆਈਲੈਟਸ ਦੇ ਥਰੂ ਅੰਗਰੇਜ਼ੀ ਦਾ ਇਗਜ਼ਾਮ ਦੇ ਕੇ ਵੀ ਬਾਹਰ ਜਾਣਾ ਹੈ ਪਰ ਪੰਜਾਬੀ ਤੇ ਜਿੰਨਾ ਕੰਮ ਹੋਣਾ ਚਾਹੀਦਾ ਹੈ, ਉਹ ਨਹੀਂ ਹੋ ਰਿਹਾ। ਪੰਜਾਬੀ ਜਿਹੜੀ ਸਾਡੀ ਮਾਤ ਭਾਸ਼ਾ ਹੈ, ਉਸ ਲਈ ਸਾਡੀ ਸਰਕਾਰ ਨੂੰ ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬੀ ਬੋਲੀ ਵਾਸਤੇ ਜਿੰਨੀਆਂ ਵੀ ਪ੍ਰੋਵੀਜ਼ਨ ਹਨ ਉਨ੍ਹਾਂ ਨੂੰ ਸਟ੍ਰਿਕਟਲੀ ਲਾਗੂ ਕਰਨਾ ਚਾਹੀਦਾ ਹੈ। ਜਿੰਨੇ ਵੀ ਲੋਕੀਂ ਵਰਲਡ ਵਿੱਚ ਗੱਲਾਂ ਕਰਦੇ ਹਨ, ਮੈਂ ਪਰਸੋਂ ਟੀ.ਵੀ. ਤੇ ਡਿਬੇਟ ਦੇਖ ਰਿਹਾ ਸੀ, ਉਹ ਗੱਲ ਕਰਦੇ ਸੀ ਕਿ ਸ਼ਾਇਦ ਪੰਜਾਬੀ, ਜਿਹੜੀ ਸਾਡੀ ਬੋਲੀ ਹੈ, ਮਾਤ ਭਾਸ਼ਾ ਹੈ, ਅਲੋਪ ਹੋ ਜਾਵੇਗੀ। ਮੈਂ ਉਨ੍ਹਾਂ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਦੇ ਵੀ ਭਾਸ਼ਾ ਅਲੋਪ ਨਹੀਂ ਹੋਵੇਗੀ ਪਰ ਜੇ ਇਹੀ ਕੰਡੀਸ਼ਨ ਰਹੀ ਤਾਂ ਸ਼ਾਇਦ ਕਈ ਵਾਰੀ ਮੇਰੇ ਮਨ ਵਿੱਚ ਵੀ ਵਿਚਾਰ ਆਉਂਦਾ ਹੈ ਕਿ ਜਿਹੜੀ ਪੰਜਾਬੀ ਭਾਸ਼ਾ ਹੈ, ਇਹ ਸੌ-ਦੋ ਸੌ ਸਾਲ ਤੱਕ ਕਿਤੇ ਐਲੀਮੀਨੇਟ ਹੀ ਨਾ ਹੋ ਜਾਵੇ। ਇਸ ਤੇ ਸਾਨੂੰ ਕੰਮ ਕਰਨ ਦੀ ਜ਼ਰੂਰਤ ਹੈ।

ਡਿਪਟੀ ਸਪੀਕਰ ਸਾਹਿਬ, ਇੱਕ ਬਹੁਤ ਹੀ ਅਹਿਮ ਮੁੱਦਾ ਹੈ ਜਿਹੜਾ ਕਿ ਸਾਡੀ ਬਿਊਰੋਕਰੇਸੀ ਅਤੇ ਚੁਣੇ ਹੋਏ ਨੁਮਾਇੰਦਿਆਂ ਦੀ ਸਾਈਕਾਲੋਜੀ ਤੇ ਹੈ। ਮੈਂ 29 ਸਾਲ ਬਤੌਰ ਪੀ.ਸੀ.ਐਸ./ਆਈ.ਏ.ਐਸ. ਨੌਕਰੀ ਕੀਤੀ ਹੈ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) (ਜਾਰੀ):** ਮੈਂ 29 ਸਾਲ ਬਤੌਰ ਪੀ.ਸੀ.ਐਸ., ਆਈ.ਏ.ਐਸ. ਨੌਕਰੀ ਕੀਤੀ ਹੈ। ਅਫਸੋਸ ਵੀ ਹੁੰਦਾ ਹੈ ਅਤੇ ਦੁੱਖ ਵੀ ਹੁੰਦਾ ਹੈ। ਪਿਛਲੀ ਦਸ ਸਾਲ ਦੀ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵਿੱਚ ਇੰਨਾ ਗੈਪ ਆ ਗਿਆ ਕਿ ਬਿਊਰੋਕ੍ਰੇਸੀ ਤੇ ਐਮ.ਐਲ.ਏਜ਼ ਵਿੱਚ ਬੜੀ ਹਾਹਾਕਾਰ ਮਚੀ। ਮੈਂ ਇਹ ਨਹੀਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਕੋਈ ਚੰਗੀਆਂ ਗੱਲਾਂ ਨਹੀਂ ਕੀਤੀਆਂ ਹਨ। ਇਨ੍ਹਾਂ ਨੇ ਮਾੜੀਆਂ ਗੱਲਾਂ ਇੰਨੀਆਂ ਕਰ ਲਈਆਂ ਕਿ ਇਨ੍ਹਾਂ ਦੀਆਂ ਚੰਗੀਆਂ ਵੀ ਸਾਈਡ ਤੇ ਰਹਿ ਗਈਆਂ। ਇਹ

ਸ਼੍ਰੋਮਣੀ ਅਕਾਲੀ ਦਲ ਦੀ ਸਥਿਤੀ ਹੈ। ਮੇਰੇ ਦੋਸਤਾਂ ਨੇ ਕਿਹਾ ਸੀ ਕਿ ਸ਼੍ਰੋਮਣੀ ਵਰਡ ਯੂਜ਼ ਨਾ ਕੀਤਾ ਕਰੋ। ਚਲੋ ਇਹ ਇੱਕ ਅਕਾਲੀ ਦਲ ਬਾਦਲ ਵਾਲੀ ਪਾਰਟੀ ਹੈ, ਮੈਂ ਇਹ ਨਹੀਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਦਸ ਸਾਲ ਵਿੱਚ ਬਿਲਕੁਲ ਚੰਗੇ ਕੰਮ ਨਹੀਂ ਕੀਤੇ ਹੋਣਗੇ, ਇਨ੍ਹਾਂ ਦੇ ਕੁਝ ਚੰਗੇ ਕਦਮ ਸੀ ਜਿਹੜੇ ਇਨ੍ਹਾਂ ਦੇ ਕੀਤੇ ਹੋਏ ਮਾੜੇ ਕੰਮਾਂ ਦੇ ਥੱਲੇ ਲੁਕ ਗਏ। ਮੈਂ ਇੱਕ ਉਦਾਹਰਣ ਦੇਣੀ ਚਾਹੁੰਦਾ ਹਾਂ ਕਿ ਜਦੋਂ ਬਿਊਰੋਕ੍ਰੇਸੀ ਅਤੇ ਐਮ.ਐਲ.ਏਜ਼ ਵਿੱਚ ਬਹੁਤ ਜ਼ਿਆਦਾ ਡਿਫਰੈਂਸਿਜ਼ ਆ ਗਏ ਤਾਂ ਸਰਦਾਰ ਸੁਖਬੀਰ ਸਿੰਘ ਬਾਦਲ ਨੇ ਇੱਕ ਹੁਕਮ ਕੀਤਾ ਕਿ ਸਾਰੇ ਡੀ.ਸੀ., ਸਾਰੇ ਕਮਿਸ਼ਨਰ ਪੁਲਿਸ ਤੇ ਐਸ.ਐਸ.ਪੀਜ਼. ਆਪਣੇ ਰੈਜ਼ੀਡੈਂਟਸ ਦੇ ਐਮ.ਐਲ.ਏਜ਼ ਤੇ ਜਿਹੜੇ ਮੁਤਬਰ ਬੰਦੇ ਹਨ ਉਨ੍ਹਾਂ ਨੂੰ ਬੁਲਾ ਕੇ ਚਾਹ ਪਾਣੀ ਤੇ ਡਿਨਰ ਵਗੈਰਾ ਕਰਵਾਉਣਗੇ। ਇਹ ਬਹੁਤ ਵਧੀਆ ਸਟੈੱਪ ਸੀ। ਮੈਂ ਸ਼੍ਰੋਮਣੀ ਅਕਾਲੀ ਦਲ ਦੇ ਬੰਦਿਆਂ ਨੂੰ ਮੁਬਾਰਕਬਾਦ ਵੀ ਦਿੰਦਾ ਹਾਂ। ਉਸ ਨਾਲ ਕੀ ਹੋਇਆ ਕਿ ਐਮ.ਐਲ.ਏਜ਼ ਦਾ ਤੇ ਬਿਊਰੋਕ੍ਰੇਸੀ ਜਾਂ ਐਡਮਨਿਸਟ੍ਰੇਸ਼ਨ ਨਾਲ ਵਧੀਆ ਰਾਬਤਾ ਹੋ ਗਿਆ। ਸਾਡੀ ਬਿਊਰੋਕ੍ਰੇਸੀ ਦੀ ਸਾਇਕਾਲੋਜੀ ਨੂੰ ਵੀ ਥੋੜਾ ਚੇਂਜ ਕਰਨ ਦੀ ਜ਼ਰੂਰਤ ਹੈ। ਮੈਂ ਤੁਹਾਡੀ ਮਾਰਫਤ, ਸਰਦਾਰ ਮਨਪ੍ਰੀਤ ਸਿੰਘ ਬਾਦਲ ਬੈਠੇ ਹਨ, ਮੈਂ ਚਾਹਾਂਗਾ ਕਿ ਇਹੋ ਜਿਹੀ ਬਹੁਤ ਵਧੀਆ ਕੋਰਡੀਨੇਸ਼ਨ ਹੋਵੇ ਤਾਂ ਕਿ ਜਿਹੜੀ ਗਵਰਨੈਂਸ ਹੈ, ਉਹ ਵਧੀਆ ਹੋਵੇ।(ਵਿਘਨ) ਤੁਸੀਂ ਵੀ ਕਰਿਆ ਕਰੋ ਯਾਰ, ਇਸ ਤਰ੍ਹਾਂ ਨਾ ਕਰਿਆ ਕਰੋ। ਤੁਸੀਂ ਵੀ ਕੋਈ ਚੰਗੀਆਂ ਗੱਲਾਂ ਕਿਹਾ ਕਰੋ , ਕੈਪਟਨ ਅਮਰਿੰਦਰ ਸਿੰਘ ਬਹੁਤ ਚੰਗੀਆਂ ਗੱਲਾਂ ਕਰ ਰਹੇ ਹਨ।

*2.01 ਵਜੇ (* ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਇਨ੍ਹਾਂ ਵਰਗਾ ਬੰਦਾ ਨਹੀਂ ਪੈਦਾ ਹੋਣਾ। ਜਦੋਂ ਢੀਂਡਸਾ ਸਾਹਿਬ ਬੋਲ ਰਹੇ ਸੀ, ਉਨ੍ਹਾਂ ਨੇ ਬਹੁਤ ਨੁਕਤਾਚੀਨੀ ਕੀਤੀ। ਮੈਨੂੰ ਉਨ੍ਹਾਂ ਦਾ ਪੂਰਾ ਸ਼ੇਅਰ ਨਹੀਂ ਸੁਣਿਆ। ਸਪੀਕਰ ਸਾਹਿਬ, ਉਦੋਂ ਮੈਨੂੰ ਢੀਂਡਸਾ ਸਾਹਿਬ ਦਾ ਸ਼ੇਅਰ ਨਹੀਂ ਸੁਣਿਆ ਅਤੇ ਨਾ ਹੀ ਮੈਨੂੰ ਕੋਈ ਜ਼ਿਆਦਾ ਸਮਝ ਆਈ। ਮੈਂ ਕਹਿਣਾ ਤਾਂ ਨਹੀਂ ਚਾਹੁੰਦਾ ਸੀ ਇੱਕ ਸਾਡੇ ਬਾਬਾ ਜੀ ਸਰਤ ਫਰੀਦ ਹੋਏ ਹਨ, ਮੈਨੂੰ ਉਨ੍ਹਾਂ ਦੀਆਂ ਚਾਰ ਲਾਈਨਾਂ ਯਾਦ ਆ ਗਈਆਂ:

ਸੀਨ ਸੁਣਾਏ ਖਲਕ ਨੂੰ, ਕਰ ਕਰ ਮਸਲੇ ਜ਼ੋਰ,

ਸੀਨ ਸੁਣਾਏ ਖਲਕ ਨੂੰ, ਕਰ ਕਰ ਮਸਲੇ ਜ਼ੋਰ,

ਲੋਕਾਂ ਦੇਵੇ ਨਸੀਹਤਾਂ ਅੰਦਰ ਤੇਰੇ ਚੋਰ,

ਕੀ ਹੋਇਆ ਜੇ ਲੱਦਿਆਂ ਗਧਾ ਕਿਤਾਬਾਂ ਨਾਲ

ਲੇਖਾ ਰੱਬ ਮੰਗੇਸੀਆ ਤੂੰ ਕਾਦਰ ਜਲਾਲ।

ਉਸ ਅਕਾਲ ਪੁਰਖ ਦੀ ਅਦਾਲਤ ਵਿੱਚ ਵੀ ਅਸੀਂ ਲੋਕਾਂ ਨੇ ਜਾਣਾ ਹੈ, ਉੱਥੇ ਵੀ ਬੜੇ ਫੈਸਲੇ ਹੋਣੇ ਹਨ। ਸੋ, ਇਕੱਲਾ ਕ੍ਰਿਟੀਸਿਜ਼ਮ ਵੱਲ ਧਿਆਨ ਨਾ ਦਿਆ ਕਰੋ, ਚੰਗੀਆਂ ਗੱਲਾਂ ਨੂੰ ਵੀ ਅਡਾਪਟ ਕਰਿਆ ਕਰੋ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਮੈਂ ਇੱਕ ਬੜਾ ਜ਼ਰੂਰੀ ਮੁੱਦਾ ਡਿਸਕਸ ਕਰ ਰਿਹਾ ਸੀ।

**ਮਾਨਯੋਗ ਸਪੀਕਰ:** ਕਰੋ, ਕਰੋ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਬਿਊਰੋਕ੍ਰੇਸੀ ਵਰਸਿਜ਼ ਜਿਹੜੇ ਸਾਡੇ ਚੁਣੇ ਹੋਏ ਨੁਮਾਇੰਦੇ ਹਨ ਬਾਰੇ ਡਿਸਕਸ ਕਰ ਰਿਹਾ ਸੀ। ਸੋ, ਜਿਹੜੀ ਇਨ੍ਹਾਂ ਦੀ ਸਾਈਕਾਲੋਜੀ ਹੈ ਉਹ ਵੀ ਬਦਲਣ ਵਾਲੀ ਹੈ। ਮੇਰੇ ਕੋਲ ਉਦਾਹਰਣਾਂ ਤਾਂ ਬਹੁਤ ਹਨ ਪਰ ਮੈਂ ਸਦਨ ਦੇ ਵਿੱਚੋਂ ਨਹੀਂ ਦੇਣੀਆਂ ਚਾਹੁੰਦਾ ਹਾਂ। ਹੋ ਸਕਦਾ ਹੈ ਕਿ ਮੇਰੇ ਵੀਰਾਂ ਨੂੰ ਇਹ ਮਾੜਾ ਵੀ ਲੱਗੇ, ਲਗੇਗਾ ਵੀ, ਮੇਰੀ ਫੀਲਿੰਗ ਹੈ ਕਿ ਜਦੋਂ ਵੀ ਸਾਡਾ ਕੋਈ ਐਮ.ਐਲ.ਏ ਜਾਂਦਾ ਹੈ ਤਾਂ ਜਿਹੜਾ ਸਾਡਾ ਕੋਈ ਸੀਨੀਅਰ ਬਿਊਰੋਕ੍ਰੇਟ ਹੈ, ਮੈਨੂੰ ਲਗਦਾ ਹੈ ਕਿ ਅਸੀਂ ਸ਼ਾਇਦ ਸੈਕਿੰਡ ਗਰੇਡ ਸਿਟੀਜ਼ਨਸ ਹਾਂ, ਫਸਟ ਗ੍ਰੇਡ ਨਹੀਂ ਹਾਂ। ਕਾਗਜ਼ਾਂ ਵਿੱਚ ਇੱਕ ਐਮ.ਐਲ.ਏ. ਨੂੰ ਇਹ ਕਿਹਾ ਗਿਆ ਹੈ ਕਿ ਉਹ ਚੀਫ ਸਕੱਤਰ ਦੇ ਅਹੁਦੇ ਤੋਂ ਉੱਚਾ ਹੈ, ਉਸ ਦੇ ਅਹੁਦੇ ਤੋਂ ਉੱਚਾ ਕਿਵੇਂ ਹੈ? ਉਸ ਦੀ ਤਿੰਨ ਲੱਖ ਤਨਖਾਹ ਹੈ ਤੇ ਸਾਡੀ ਪੱਚੀ ਹਜ਼ਾਰ ਤਨਖਾਹ ਹੈ। ਕੀ ਕਦੇ ਬਿਊਰੋਕ੍ਰੇਸੀ ਵਿੱਚ ਇਹ ਹੋਇਆ ਹੈ ਕਿ ਇੱਕ ਐਸ.ਡੀ.ਐਮ ਦੀ ਤਨਖਾਹ ਲੱਖ ਰੁਪਏ ਹੋਵੇ ਅਤੇ ਚੀਫ ਸਕੱਤਰ ਦੀ ਜਾਂ ਡੀ.ਸੀ. ਦੀ ਤਨਖਾਹ ਤੀਹ ਹਜ਼ਾਰ ਰੁਪਏ ਹੋਵੇ? ਇਹ ਜਿਹੜਾ ਡਿਫਰੈਂਸ ਹੈ, ਇਸ ਨੂੰ ਕੱਢਣਾ ਚਾਹੀਦਾ ਹੈ। ਮੇਰੇ ਜਿਹੜੇ ਵੀਰ ਬੈਠੇ ਹਨ, ਪਿਛਲੀ ਵਾਰੀ ਕਈਆਂ ਨੇ ਕਹਿ ਦਿੱਤਾ ਕਿ ਐਮ.ਐਲ.ਏਜ਼ ਨੂੰ ਸੈਲਰੀ ਦੀ ਲੋੜ ਨਹੀਂ ਹੈ। ਸਾਨੂੰ ਤਾਂ ਲੋੜ ਹੈ।

**ਸ਼੍ਰੀ ਐਨ.ਕੇ. ਸ਼ਰਮਾ (ਬੈਠੇ-ਬੈਠੇ):** ਟੀਚਰਾਂ ਦੀ ਤਰ੍ਹਾਂ ਚੀਫ ਸਕੱਤਰ ਦੀ ਤਨਖਾਹ ਵੀ ਘਟਾ ਦਿਓ।

**ਸ਼੍ਰੀ ਕੁਲਦੀਪ ਸਿੰਘ ਵੈਦ (ਬੁਲਾਰਾ):** ਤੁਸੀਂ ਦਸ ਸਾਲ ਸਿਵਾਏ ਲੁੱਟ ਤੋਂ ਕੁਝ ਨਹੀਂ ਕੀਤਾ ਹੈ। ਕੁਝ ਗੱਲਾਂ ਵੱਲ ਤਾਂ ਧਿਆਨ ਦੇ ਲੈਂਦੇ। ਤੁਹਾਡੇ ਚੰਗੇ ਕੰਮ ਵੀ ਮਾੜੇ ਹੋ ਗਏ। ਸੋਚ ਲੈਂਦੇ ਕਿ ਤੁਸੀਂ ਦਸ ਸਾਲ ਕੀ ਕੀਤਾ ਹੈ। ਸਪੀਕਰ ਸਾਹਿਬ, ਢੀਂਡਸਾ ਸਾਹਿਬ ਹੁਣੇ ਮੰਨ ਕੇ ਗਏ ਹਨ ਕਿ ਪਤਾ ਨਹੀਂ ਪੰਜਾਬ ਕਿੱਧਰ ਨੂੰ ਜਾ ਰਿਹਾ ਹੈ। ਜਿਧਰ ਨੂੰ ਤੁਸੀਂ ਤੋਰਿਆ ਸੀ ਉੱਧਰ ਹੀ ਗਿਆ ਹੈ, ਅਸੀਂ ਤਾਂ ਸਿਰਫ ਬਰੇਕਾਂ ਮਾਰੀਆਂ ਹਨ। ਅਸੀਂ ਵਧੀਆ ਚਲਾਵਾਂਗੇ। ਦੋ ਸਾਲ ਕੈਪਟਨ ਅਮਰਿੰਦਰ ਸਿੰਘ ਜੀ ਦੀ ਵਧੀਆ ਕਾਰਗੁਜ਼ਾਰੀ ਰਹੀ ਹੈ। ਸੋ, ਜਿਹੜਾ ਇਹ ਐਮ.ਐਲ.ਏਜ਼ ਦਾ ਸੈਲਰੀ ਵਾਲਾ ਮਸਲਾ ਹੈ, ਇਹ ਮੈਂ ਬਿਊਰੋਕ੍ਰੇਸੀ ਤੇ ਜਿਹੜੇ ਸਾਡੇ

ਚੁਣੇ ਹੋਏ ਨੁਮਾਇੰਦੇ ਹਨ, ਉਨ੍ਹਾਂ ਨਾਲ ਜੋੜਿਆ ਹੈ। ਬਿਊਰੋਕ੍ਰੇਸੀ ਦੀ ਸਾਇਕਾਲੋਜੀ ਚੇਂਜ ਹੋਣੀ ਚਾਹੀਦੀ ਹੈ। ਤਾਂ ਹੀ ਵਧੀਆ ਗਵਰਨੈਂਸ ਹੋ ਸਕਦੀ ਹੈ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਅਤੇ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਦਾ ਧੰਨਵਾਦੀ ਹਾਂ। ਇੱਥੇ ਫਿਸਕਲ ਡੈਫੀਸਿਟ ਦੀ ਗੱਲ ਕੀਤੀ ਗਈ ਹੈ ਕਿ ਸਾਲ 2019-20 ਵਿੱਚ 3.4 ਹੈ। ਇਹ ਮੈਂ ਤਾਂ ਪੜ੍ਹ ਰਿਹਾ ਹਾਂ ਕਿਉਂਕਿ ਸਾਡੇ ਕਈ ਮੈਂਬਰਾਂ ਨੇ ਇਤਰਾਜ਼ ਕੀਤਾ ਸੀ। 15ਵੇਂ ਫਾਈਨਾਂਸ ਕਮਿਸ਼ਨ ਨੇ ਕੈਪਟਨ ਅਮਰਿੰਦਰ ਸਿੰਘ ਜੀ ਨੂੰ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਔਰ ਪੰਜਾਬ ਸਰਕਾਰ ਨੂੰ ਵਧੀਆ ਕਾਰਗੁਜ਼ਾਰੀ ਵਾਸਤੇ ਮੁਬਾਰਕਬਾਦ ਦਿੱਤੀ ਹੈ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਜਾਰੀ.......... 15ਵੀਂ ਫਾਈਨਾਂਸ ਕਮਿਸ਼ਨ ਨੇ ਕੈਪਟਨ ਅਮਰਿੰਦਰ ਸਿੰਘ ਜੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਅਤੇ ਪੰਜਾਬ ਸਰਕਾਰ ਨੂੰ ਵਧੀਆ ਕਾਰਗੁਜ਼ਾਰੀ ਵਾਸਤੇ ਮੁਬਾਰਕਬਾਦ ਦਿੱਤੀ ਹੈ। ਪੰਜਾਬ ਸਰਕਾਰ ਨੇ ਇੰਨਾ ਵਧੀਆ ਕੰਮ ਕੀਤਾ ਹੈ ਕਿ ਫਾਈਨਾਂਸ ਕਮਿਸ਼ਨ ਸੈਂਟਰ ਸਰਕਾਰ ਦਾ ਹੈ। ਕੰਮ ਹੀ ਇੰਨਾ ਵਧੀਆ ਹੋ ਗਿਆ ਔਰ ਉਨ੍ਹਾਂ ਨੂੰ ਮਜ਼ਬੂਰੀ ਦੇ ਵਿੱਚ ਸਾਨੂੰ ਐਪਰੀਸ਼ੀਏਟ ਕਰਨਾ ਪਿਆ। ਇਸੇ ਤਰ੍ਹਾਂ ਜਿਹੜਾ ਡੈੱਟ ਰਿਲੀਫ ਹੈ। ਆਹ ਕਈ ਮੈਂਬਰ ਸਾਡੀ ਨੁਕਤਾਚੀਨੀ ਕਰਦੇ ਹਨ, ਮੈਂ ਇੱਕ ਗੱਲ ਕਹਿਣ ਲੱਗਿਆ ਹਾਂ ਕਿ ਤੁਸੀਂ ਯਾਰ ਤਾੜੀਆਂ ਮਾਰਿਓ, ਤੁਸੀਂ ਇਹ ਗੱਲ ਨਹੀਂ ਸੋਚੀ ਸੀ। (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)

(ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਅਤੇ ਸ਼੍ਰੀਮਤੀ ਸਰਬਜੀਤ ਕੌਰ ਮਾਣੂਕੇ ਵੱਲੋਂ ਅਵਾਜ਼ਾਂ: ਤਾੜੀਆਂ ਮਾਰਾਂਗੇ ਜੀ।)

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** (ਹਾਸਾ) ਡੈੱਟ ਰਿਲੀਫ ਟੂ ਫਾਰਮਰਜ਼, ਕਿਸੇ ਨੇ ਨਹੀਂ ਸੋਚਿਆ ਸੀ। ਸਾਡੇ ਗਰੀਬ ਕਿਸਾਨਾਂ ਦੇ ਇੰਨੇ ਸੁਸਾਇਡ ਹੋ ਗਏ। ਇਹ 10 ਸਾਲ ਰਹੇ, ਇਹ 3 ਲੱਖ ਦਾ ਨਜ਼ਾਰਾ ਲੈਂਦੇ ਰਹੇ ਕਿ ਜਿਹੜਾ ਕਿਸਾਨ ਮਰ ਗਿਆ, ਉਸ ਨੂੰ 3 ਲੱਖ ਦੇ ਦਿਉ। ਮੈਨੂੰ ਲੱਗਦਾ ਹੈ ਕਿ ਕਈ ਸਾਡੇ ਵੀਰ 3 ਲੱਖ ਦੇ ਲਾਲਚ ਵਿੱਚ ਹੀ ਨਾ ਮਰ ਗਏ ਹੋਣ। ਸੋ, ਇਹ ਤੁਹਾਡੀ ਕਾਰਗੁਜ਼ਾਰੀ ਹੈ। ਤੁਸੀਂ ਬੁਰਾ ਨਾ ਮਨਾਇਆ ਕਰੋ। (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਇਹ ਕੈਪਟਨ ਅਮਰਿੰਦਰ ਸਿੰਘ ਐਸੇ ਸ਼ਖਸ ਹਨ ਜਿਨ੍ਹਾਂ ਨੇ ਇਸ 2019-20 ਵਾਲੇ ਬਜਟ ਵਿੱਚ 3000 ਕਰੋੜ ਰੁਪਏ ਦੀ ਪ੍ਰੋਵੀਜ਼ਨ ਰੱਖੀ ਹੈ। 5.83 ਲੱਖ ਮਾਰਜੀਨਲ ਐਂਡ ਸਮਾਲ ਫਾਰਮਰਜ਼ ਦਾ 4736 ਕਰੋੜ ਰੁਪਏ ਦਾ ਕਰਜ਼ਾ ਮੁਆਫ ਕੀਤਾ, ਕਿਸੇ ਨੇ ਨਹੀਂ ਸੋਚਿਆ। ਮੇਰੇ ਵੀਰ ਨੇ ਕਿਹਾ ਕਿ ਬਹੁਤ ਘੱਟ ਹੈ। ਮੈਂ ਮੰਨਦਾ ਹਾਂ, ਆਮ ਆਦਮੀ ਪਾਰਟੀ ਦੇ ਮੇਰੇ ਇੱਕ ਵੀਰ ਨੇ ਕਿਹਾ ਸੀ। ਮੈਂ ਉਸ ਦਾ ਨਾਂ ਭੁੱਲ ਗਿਆ, ਉਸ ਨੇ ਕਿਹਾ ਸੀ ਕਿ ਇਹ ਘੱਟ ਹੈ। ਮੰਨਦੇ ਹਾਂ ਕਿ ਇਹ ਘੱਟ ਹੈ। ਉਹ ਯਾਰ ਐਪਰੀਸ਼ੀਏਟ ਕਰੋ, 8000 ਕਰੋੜ ਰੁਪਿਆ ਪੰਜਾਬ ਸਰਕਾਰ ਇਹੋ ਜਿਹੇ ਹਾਲਾਤਾਂ ਵਿੱਚ ਦੇ ਰਹੀ ਹੈ ਜਿਸ ਹਾਲਾਤਾਂ ਵਿੱਚ ਉਹ ਛੱਡ ਕੇ ਗਏ ਸੀ। ਹੁਣ ਮਾਰੋ ਤਾੜੀਆਂ।

(ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਅਤੇ ਸ਼੍ਰੀਮਤੀ ਸਰਬਜੀਤ ਕੌਰ ਮਾਣੂਕੇ ਵੱਲੋਂ ਅਵਾਜ਼ਾਂ: ਤਾੜੀਆਂ ਮਾਰ ਰਹੇ ਹਾਂ ਜੀ, ਤਾੜੀਆਂ ਮਾਰ ਰਹੇ ਹਾਂ।)

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਤੁਸੀਂ ਤਾੜੀਆਂ ਨਹੀਂ ਮਾਰੀਆਂ, ਭੈਣ ਜੀ ਤਾੜੀਆਂ ਦਾ ਸੰਵਾਦ ਨਹੀਂ ਆਇਆ। ਭੈਣ ਜੀ, ਜਿਹੜੀ ਤੁਸੀਂ ਗੱਲ ਕੀਤੀ ਸੀ, ਉਹ ਬਹੁਤ ਵਧੀਆ ਕੀਤੀ ਸੀ।

**ਸ਼੍ਰੀ ਅਮਨ ਅਰੋੜਾ:** ਸਰ, ਇੱਕ ਮਿੰਟ ਪੁਆਇੰਟ ਆਫ ਆਰਡਰ ਦੇ ਦਿਉ।

**ਮਾਨਯੋਗ ਸਪੀਕਰ:** ਜ਼ਰਾ ਅਮਨ ਜੀ ਦੀ ਗੱਲ ਸੁਣ ਲਈਏ।

**ਸ਼੍ਰੀ ਅਮਨ ਅਰੋੜਾ:** ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ। ਇਹ ਮੇਰੇ ਬਹੁਤ ਕਾਬਿਲ ਦੋਸਤ ਹਨ, ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਇਨ੍ਹਾਂ ਨੇ ਸਾਨੂੰ ਥੋੜ੍ਹਾ ਜਿਹਾ ਆਪਣੇ ਨਾਮ ਮੁਤਾਬਿਕ ਵੈਦ ਸਾਹਿਬ ਨੇ ਪੁੜੀਆਂ ਦੇਣ ਦੀ ਕੋਸ਼ਿਸ਼ ਕੀਤੀ ਸੀ, ਪਰ ਕਿਹੜੀਆਂ-ਕਿਹੜੀਆਂ ਪੁੜੀਆਂ ਦਿੱਤੀਆਂ ਹਨ। ਮੈਂ ਜ਼ਰਾ ਉਹ ਗਿਣਾ ਦਿੰਦਾ ਹਾਂ। (ਵਿਘਨ..ਸ਼ੋਰ) ਇੱਕ ਮਿੰਟ, ਇਵੇਂ ਨਾ ਕਰੋ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਨਹੀਂ, ਨਹੀਂ ਅਮਨ ਜੀ ਬੋਲੋ।

**ਸ਼੍ਰੀ ਅਮਨ ਅਰੋੜਾ:** ਸਰ, ਗੱਲ ਇੰਨੀ ਹੈ ਕਿ ਇਨ੍ਹਾਂ ਨੇ ਬਹੁਤ ਤਾਰੀਫ ਕੀਤੀ। ਜਿੱਥੇ ਤਾਰੀਫ ਦੀ ਗੱਲ ਹੋਈ, ਅਸੀਂ ਤਾਰੀਫ ਕਰਾਂਗੇ। We are not here just to criticise, we are here to analyse. (ਵਿਘਨ) ਇੱਕ ਮਿੰਟ ਬਾਈ ਜੀ, ਬੋਲ ਤਾਂ ਲੈਣ ਦਿਉ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਦੀਪ ਸਿੰਘ ਵੈਦ ਵੱਲ ਇਸ਼ਾਰਾ)। ਐਫ.ਐਮ. ਸਾਹਿਬ ਦੇ ਬਜਟ ਦੀ ਬਹੁਤ ਵਧੀਆ ਤਾਰੀਫ ਕੀਤੀ ਹੈ। ਔਰ ਉਸ ਦੇ ਵਿੱਚ ਇਨ੍ਹਾਂ ਨੇ ਆਪ ਹੀ ਗੱਲ ਕੀਤੀ ਕਿ ਜਿਹੜੀ 1500 ਐਸ.ਸੀ., ਬੀ.ਸੀ. ਦੀਆਂ ਪੋਸਟਾਂ ਹਨ, ਉਹ ਭਰੀਆਂ ਨਹੀਂ ਗਈਆਂ, ਉਹ ਭਰਨੀਆਂ ਚਾਹੀਦੀਆਂ ਹਨ, ਪਹਿਲੀ ਤਾਰੀਫ। ਦੂਜੀ, ਇਨ੍ਹਾਂ ਨੇ ਬੁੱਢੇ ਨਾਲੇ ਦੀ ਗੱਲ ਕੀਤੀ ਹੈ। ਜੇ ਅੱਜ ਬੁੱਢੇ ਨਾਲੇ ਦਾ ਹਾਲ ਵੇਖਿਆ ਜਾਵੇ, ਕੀ ਹਾਲਤ ਹੋਈ ਪਈ ਹੈ, ਆਪਾਂ ਸਾਰਿਆਂ ਨੂੰ ਪਤਾ ਹੀ ਹੈ। ਉਸ ਲਈ ਮਹਿਜ਼ 4 ਕਰੋੜ ਰੱਖੇ, ਵੱਧ ਰੱਖਣੇ ਚਾਹੀਦੇ ਸਨ, ਦੂਜੀ ਤਾਰੀਫ। ਬਾਈ ਜੀ, ਮੈਂ ਗਿਣਾ ਰਿਹਾ ਹਾਂ, ਮੈਂ ਤਾੜੀਆਂ ਮਾਰੂੰਗਾ, ਬੇਫਿਕਰ ਰਹੋ, ਇੱਕ ਮਿੰਟ ਲਈ ਬੈਠ ਜਾਓ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਦੀਪ ਸਿੰਘ ਵੈਦ ਵੱਲ ਇਸ਼ਾਰਾ)। ਤੀਜੀ ਗੱਲ ਸਮਾਰਟ ਸਿਟੀ ਲੁਧਿਆਣਾ ਬਣਾਉਣਾ ਚਾਹੀਦਾ ਹੈ, ਉਸ ਦੇ ਲਈ ਕੁਝ ਨਹੀਂ ਰੱਖਿਆ, ਚੌਥੀ ਤਾਰੀਫ ਹੈ ਜੀ, ਇਨ੍ਹਾਂ ਦਾ ਧੰਨਵਾਦ। ਪੰਜਾਬੀ ਦੀ ਗੱਲ ਕੀਤੀ ਹੈ, ਠੀਕ ਹੈ ਐਪਰੀਸ਼ੀਏਟ ਕਰਦੇ ਹਾਂ ਕਿ ਹੋਣਾ ਚਾਹੀਦਾ ਹੈ ਤੇ ਨਾਲ ..... (ਵਿਘਨ..ਸ਼ੋਰ).....

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਅਵਤਾਰ ਸਿੰਘ ਜੂਨੀਅਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਰਕੇ ਕੁਝ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਅਵਤਾਰ ਜੀ, ਤੁਸੀਂ ਬੈਠੋ। ਇੱਕ ਮਿੰਟ ਅਮਨ ਜੀ, ਅਵਤਾਰ ਜੀ ਟਾਈਮ ਦੀ ਮੈਨੇਜਮੈਂਟ ਮੇਰੇ ਕੋਲ ਹੈ। You don't know, you don't know, tell him whatever he say's.

**ਸ਼੍ਰੀ ਅਮਨ ਅਰੋੜਾ:** ਅਗਲੀ ਜਿਹੜੀ ਬਿਓਰੋਕਰੇਸੀ ਦੀ ਗੱਲ ਕੀਤੀ ਹੈ। ਉਹ ਅਸੀਂ ਸ਼ੁਰੂ ਤੋਂ ਕਹਿੰਦੇ ਆ ਰਹੇ ਹਾਂ ਕਿ ਕਿਸ ਤਰੀਕੇ ਨਾਲ ਪੰਜਾਬ ਵਿੱਚ ਬਿਓਰੋਕਰੇਸੀ ਚੱਲ ਰਹੀ ਹੈ। ਔਰ ਸਭ ਤੋਂ ਵੱਡੀ ਗੱਲ.....

**ਮਾਨਯੋਗ ਸਪੀਕਰ:** ਤੁਸੀਂ ਹੁਣ ਭਾਸ਼ਣ ਨਾ ਕਰੋ, ਭਾਸ਼ਣ ਨਾ ਕਰੋ, ਭਾਸ਼ਣ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਜਿਹੜਾ ਇੱਕ ਬਾਈ ਜੀ, ਫਿਸਕਲ ਡੈਫੀਸਿੱਟ ਹੁੰਦਾ ਹੈ। ਫਿਜ਼ੀਕਲ ਡੈਫੀਸਿੱਟ ਨਹੀਂ ਹੁੰਦਾ। ਇਹ ਇਕਨਾਮਿਕਸ...

**ਮਾਨਯੋਗ ਸਪੀਕਰ:** ਚਲੋ ਹੋ ਗਿਆ, ਹੁਣ ਬੈਠ ਜਾਓ।

**ਸ਼੍ਰੀ ਅਮਨ ਅਰੋੜਾ:** ਤੀਜੀ, ਚੌਥੀ ਗੱਲ ਸਰ।

**ਮਾਨਯੋਗ ਸਪੀਕਰ:** ਬੈਠ ਜਾਓ, ਨਹੀਂ ਤੁਸੀਂ ਭਾਸ਼ਣ ਨਹੀਂ ਦੇ ਸਕਦੇ।

**ਸ਼੍ਰੀ ਅਮਨ ਅਰੋੜਾ:** ****

**ਮਾਨਯੋਗ ਸਪੀਕਰ:** ਨਹੀਂ, ਤੁਸੀਂ ਭਾਸ਼ਣ ਨਹੀਂ ਦੇ ਸਕਦੇ।

**ਸ਼੍ਰੀ ਅਮਨ ਅਰੋੜਾ:** ****

**ਮਾਨਯੋਗ ਸਪੀਕਰ:** ਜਗਦੇਵ ਜੀ ਨੇ ਬੋਲਣਾ ਹੈ, ਉਨ੍ਹਾਂ ਨੂੰ ਬੋਲ ਲੈਣ ਦਿਉ।

**ਸ਼੍ਰੀ ਅਮਨ ਅਰੋੜਾ:** ****

**ਮਾਨਯੋਗ ਸਪੀਕਰ:** ਸਰਦਾਰ ਕੁਲਦੀਪ ਸਿੰਘ ਵੈਦ ਜੀ, ਕੁਲਦੀਪ ਜੀ।

**ਸ਼੍ਰੀ ਅਮਨ ਅਰੋੜਾ:** ****

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਮੈਂ ਅਮਨ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਸ਼ਾਇਦ ਗਲਤ ਸੁਣਿਆ ਹੋਵੇਗਾ। It's a fiscal deficit. ਇਨ੍ਹਾਂ ਨੂੰ ਫਿਜ਼ੀਕਲ ਲੱਗਿਆ, ਮੈਂ ਇਨ੍ਹਾਂ ਦੀ ਕੁਰੈਕਸ਼ਨ ਕਰਨੀ ਚਾਹੁੰਦਾ ਹਾਂ। (ਵਿਘਨ..ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਰਕੇ ਕੁਝ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਤੁਸੀਂ ਬੋਲੋ, ਬੋਲੋ ਕੁਲਦੀਪ ਜੀ। ਨੋ ਪੁਆਇੰਟ ਆਫ ਆਰਡਰ ਅਮਨ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸ਼੍ਰੀ ਅਮਨ ਅਰੋੜਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਰਕੇ ਕੁਝ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਅਮਨ ਜੀ, ਤੁਸੀਂ ਇਸ ਬਾਰੇ ਡਿਬੇਟ ਕਰ ਲਿਓ, ਇਹ ਸਾਰੇ ਤੁਹਾਡੇ ਹੀ ਵਰਡਜ਼ ਹਨ।

**ਮਾਨਯੋਗ ਸਪੀਕਰ:** ਅਮਨ ਜੀ, ਟਾਈਮ ਨਹੀਂ ਰਿਹਾ। ਸਾਰੇ ਵੀਹ ਮਿੰਟ ਸਾਰੇ ਰਹਿ ਗਏ ਹਨ। (ਵਿਘਨ, ਸ਼ੋਰ) ਉਨਾਂ ਦਾ ਇੱਕ ਬੁਲਾਰਾ ਚਲਾ ਗਿਆ ਹੈ। ਤੁਸੀਂ ਹਰ ਆਦਮੀ ਇਤਰਾਜ਼ ਕਰਦੇ ਹੋ। ਮੇਰੀ ਗੱਲ ਸੁਣੋ let me answer. let me answer ਪਹਿਲਾਂ ਤੁਸੀਂ ਗੱਲ ਸੁਣੋ (ਵਿਘਨ, ਸ਼ੋਰ)

(ਇਸ ਸਮੇਂ ਸ਼੍ਰੀ ਅਮਨ ਅਰੋੜਾ, ਆਮ ਆਦਮੀ ਪਾਰਟੀ ਦੇ ਮੈਂਬਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਮਾਇਕ ਬੰਦ ਹੋਣ ਕਾਰਨ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ:** ਤੁਸੀਂ ਟਾਈਮ ਦੀ ਗੱਲ ਕੀਤੀ ਹੈ।(ਵਿਘਨ, ਸ਼ੋਰ) ਤੁਸੀਂ ਸੁਣਨਾ ਵੀ ਹੈ ਜਾਂ ਬੋਲਣਾ ਹੀ ਹੈ। (ਵਿਘਨ, ਸ਼ੋਰ) ਵੈਦ ਜੀ ਬੋਲੋ, ਵੈਦ ਜੀ ਬੋਲੋ, ਜੋ ਕੁਝ ਵੀ ਚੇਅਰ ਦੀ ਇਜ਼ਾਜਤ ਤੋਂ ਬਿਨਾਂ ਕਿਹਾ ਗਿਆ ਹੈ, ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ (ਗਿੱਲ, ਐਸ.ਸੀ.):** ਸਪੀਕਰ ਸਾਹਿਬ, ਜੇਕਰ ਮੇਰੇ ਆਮ ਆਦਮੀ ਪਾਰਟੀ ਦੇ ਵੀਰਾਂ ਨੂੰ ਮੇਰੇ ਵੱਲੋਂ ਕਹੇ ਗਏ, ਕਿਸੇ ਵਰਡਜ਼ ਦਾ ਬੁਰਾ ਲੱਗਿਆ ਤਾਂ ਮੈਂ ਉਸ ਵਾਸਤੇ ਮੁਆਫੀ ਮੰਗਦਾ ਹਾਂ। ਮੇਰਾ ਕਿਸੇ ਨੂੰ intentionally harm ਕਰਨ ਦਾ ਜਾਂ ਨਿੱਜੀ ਤੌਰ ਤੇ ਕਿਸੇ ਨੂੰ ਡੀਗਰੇਡ ਕਰਨ ਦਾ ਕੋਈ ਮਕਸਦ ਨਹੀਂ ਹੈ। ਮੈਂ ਤਾਂ ਜੋ ਅਸਲੀਅਤ ਸੀ, ਉਹ ਦੱਸੀ ਹੈ। ਅਗਰ ਇਹ ਮਹਿਸੂਸ ਕਰਦੇ ਹਨ ਤਾਂ ਇਸ ਵਾਸਤੇ ਮੈਂ ਮੁਆਫੀ ਮੰਗਦਾ ਹਾਂ।ਮੇਰਾ ਕੋਈ ਹੋਰ ਪਰਪਜ਼ ਨਹੀਂ ਹੈ।(ਵਿਘਨ, ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਬੋਲੋ ਜੀ (ਵਿਘਨ, ਸ਼ੋਰ)

**ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ (ਗਿੱਲ, ਐਸ.ਸੀ.):** ਅਮਨ ਸੁਣ ਲਓ ਜੀ (ਵਿਘਨ, ਸ਼ੋਰ) ਸੁਣ ਦਾ ਮਾਦਾ ਵੀ ਰੱਖਿਆ ਕਰੋ, ਅਸੀਂ ਵੀ ਤੁਹਾਡੀ ਹਰ ਗੱਲ ਸੁਣਦੇ ਹਾਂ।

**ਮਾਨਯੋਗ ਸਪੀਕਰ:** ਵੈਦ ਜੀ, ਵੈਦ ਜੀ, ਐਡਰੈਸ ਦਾ ਚੇਅਰ।

**ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ (ਗਿੱਲ, ਐਸ.ਸੀ.):** ਸਪੀਕਰ ਸਾਹਿਬ, ਸਾਡੀ ਸਰਕਾਰ ਇੱਕ ਪ੍ਰਸੰਸਾ ਅਤੇ ਉਪਲਬਧੀ ਇਹ ਵੀ ਹੈ ਕਿ 17.2 ਲੱਖ ਜਿਹੜਾ Soil Health Card ਹੈ, ਉਹ ਪਰਪੇਅਰ ਕਰਕੇ ਡਿਸਟਰੀਬਿਊਟ ਕਰ ਦਿੱਤਾ ਹੈ। ਕੈਪਟਨ ਅਮਰਿੰਦਰ ਸਿੰਘ ਜੀ ਨੇ ਜਿਹੜੀ ਇਹ ਕਿਸਾਨ ਪੱਖੀ ਸਰਕਾਰ ਸਾਨੂੰ ਦਿੱਤੀ ਹੈ, ਇਸ ਵਾਸਤੇ ਮੇਰੇ ਕੋਲ ਲਫਜ਼ ਨਹੀਂ ਹਨ ਕਿ ਕਿਹੜੇ ਲਫਜ਼ਾਂ ਨਾਲ ਧੰਨਵਾਦ ਕਰਾਂ।

**ਮਾਨਯੋਗ ਸਪੀਕਰ:** ਚਲੋ ਬੈਠੋ, ਚਲੋ ਬੈਠੋ।

**ਸਰਦਾਰ ਕੁਲਦੀਪ ਸਿੰਘ ਵੈਦ ਬੁਲਾਰਾ (ਗਿੱਲ, ਐਸ.ਸੀ.):** ਸਪੀਕਰ ਸਾਹਿਬ, ਬਸ ਲਾਸਟ ਹੈ ਜੀ। ਮੈਂ ਚਾਰ ਲਾਈਨਾਂ ਸਿਰਫ ਬੋਲਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ। ਸਾਡੇ ਗੁਰਭਜਨ ਗਿੱਲ ਕਵੀ ਹੋਏ ਹਨ, ਉਨ੍ਹਾਂ ਨੇ ਮਹਾਰਾਜ ਸਾਹਿਬ ਵਾਸਤੇ ਲਿਖਿਆ ਹੈ, ਜਿਹੜੀਆਂ ਕਿ ਇਹ ਲਾਈਨਾਂ ਮਹਾਰਾਜ ਉੱਤੇ ਹੂਬਹੂ ਢੁੱਕਦੀਆਂ ਹਨ:

ਮੈਂ ਹਾਂ ਪੰਜਾਬ ਦਾ ਜੰਮਿਆ, ਜਿਸ ਦੀ ਉੱਚੀ ਸ਼ਾਨ,
ਅਣਖ ਦੀ ਖਾਤਿਰ ਹੋ ਜਾਂਦੇ ਨੇ, ਜਿਸ ਦੇ ਪੁੱਤ ਕੁਰਬਾਨ,
ਸ਼ੇਰ ਮਰਦ ਸੂਰਮਾ ਇਸ ਪੰਜਾਬ ਦਾ ਮਾਲੀ (ਕੈਪਟਨ ਅਮਰਿੰਦਰ ਸਿੰਘ)
ਫੁੱਲ ਕਲੀਆਂ ਹਰ ਬੂਟੇ ਦਾ ਜੋ, ਰੱਖਦਾ ਸਦਾ ਧਿਆਨ, ਉਸ ਦੇ ਹੱਥ ਵਿੱਚ ਸਦਾ ਸਲਾਮਤ,
ਏਸ ਪੰਜਾਬ ਦੀ ਸ਼ਾਨ (ਮਹਾਰਾਜਾ ਕੈਪਟਨ ਅਮਰਿੰਦਰ ਸਿੰਘ) ਹੈ ਸਾਡਾ,
ਇਹ ਹੈ ਦਾਨਵੀਰ ਇਨਸਾਨ (ਥੰਪਿੰਗ)

ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਜੀ ਅਤੇ ਮੇਰੇ ਆਪੋਜ਼ੀਸ਼ਨ ਵੀਰਾਂ ਦਾ ਵੀ ਬਹੁਤ-ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ। ਐਨ.ਕੇ. ਸ਼ਰਮਾ। ਸ਼ਰਮਾ ਜੀ ਸਮੇਂ ਦਾ ਖਿਆਲ ਆਪ ਰੱਖੋ ਜੀ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਕਿੰਨਾ ਟਾਈਮ ਜੀ।

**ਮਾਨਯੋਗ ਸਪੀਕਰ:** ਤੁਸੀਂ ਖਿਆਲ ਆਪ ਰੱਖ ਲਓ ਜੀ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਮੈਨੂੰ ਤੁਸੀਂ ਹੀ ਦੱਸ ਦਿਓ ਜੀ।

**ਮਾਨਯੋਗ ਸਪੀਕਰ:** ਤੁਹਾਡੇ ਦੋ ਮਿੰਟ ਬਚਦੇ ਹਨ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਨਹੀਂ-ਨਹੀਂ ਜੀ।ਪਲੀਜ਼ ਇਸ ਤਰ੍ਹਾਂ ਨਾ ਕਰੋ।ਮੇਰੇ 14 ਮਿੰਟ ਸੀ, ਤੁਸੀਂ ਦੱਸੋ ਕਿੰਨਾ ਦਿੰਦੇ ਹੋ ?

**ਮਾਨਯੋਗ ਸਪੀਕਰ:** ਨਹੀਂ-ਨਹੀਂ ਦੋ ਮਿੰਟ ਤੁਹਾਡੇ ਬਚਦੇ ਹਨ ਕਿਉਂਕਿ ਅਸੀਂ ਹੁਣ ਤੁਹਾਨੂੰ ਫਾਲਤੂ ਦੇਵਾਂਗੇ ਜੀ। 22 ਮਿੰਟਾਂ ਵਿੱਚੋਂ 20 ਮਿੰਟ ਢੀਂਡਸਾ ਸਾਹਿਬ ਬੋਲ ਕੇ ਚਲੇ ਗਏ ਹਨ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਮੇਰੇ ਕੋਲ ਇੰਨੇ ਪੇਜ਼ ਹਨ, ਤੁਸੀਂ ਟਾਈਮ ਦੱਸੋ ਕਿ ਕਿੰਨਾ ਦੇਵੋਗੇ ? ਫਿਰ ਮੈਂ ਉਸ ਹਿਸਾਬ ਨਾਲ ਹੀ ਬੋਲਾਂਗਾ।

**ਮਾਨਯੋਗ ਸਪੀਕਰ:** ਤੁਸੀਂ ਬੋਲੋ ਜੀ। ਟਾਈਮ ਵਧਾ ਦੇਵਾਂਗੇ।ਤੁਸੀਂ ਪੰਜ-ਸੱਤ ਮਿੰਟ ਲਗਾ ਲਓ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਸੱਤ ਮਿੰਟ ਨਹੀਂ ਜੀ, ਮੈਨੂੰ ਦਸ ਮਿੰਟ ਦੇ ਦਿਓ।

**ਮਾਨਯੋਗ ਸਪੀਕਰ:** ਚਲੋ ਜੀ, ਲਗਾ ਲਓ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਫਾਲਤੂ ਟਾਈਮ ਦਿੱਤਾ। ਅੱਜ ਬਜਟ ਤੇ ਚਰਚਾ ਹੋ ਰਹੀ ਹੈ। ਔਰ ਵੱਡੇ-ਵੱਡੇ ਸ਼ਾਇਰ, ਜਿਹੜੇ ਲਾਮਾ ਇਕਬਾਲ ਹਨ, ਉਨ੍ਹਾਂ ਤੇ ਜ਼ਿਆਦਾ ਚਰਚਾ ਹੋਈ ਹੈ। ਸਪੀਕਰ ਸਾਹਿਬ, ਅਸੀਂ ਪਿੰਡਾਂ ਵਿੱਚ ਪੈਦਾ ਹੋਏ ਹਾਂ। ਸਾਡਾ ਇਲਾਕਾ ਪੁਆਧੀ ਹੈ। ਅਸੀਂ ਕਦੇ ਲਾਮਾ ਇਕਬਾਲ ਨਹੀਂ ਸੁਣਿਆ ਜੀ। ਸਾਡੇ ਹਲਕੇ ਵਿੱਚ ਆਸਾ ਰਾਮ ਜੀ ਭਗਤ ਹੋਏ ਹਨ, ਉਹ ਪੁਆਧੀ ਵਿੱਚ ਬੋਲਦੇ ਸਨ। ਇੱਥੇ ਬਹੁਤਿਆਂ ਨੂੰ ਪੁਆਧੀ ਸਮਝ ਨਹੀਂ ਆਉਣੀ।ਬਾਪੂ ਆਸਾ ਰਾਮ ਜੀ ਦੀ ਪੁਆਧੀ ਦੀਆਂ ਕੁਝ ਲਾਈਨਾਂ ਨੂੰ ਦਰੁਸਤ ਕਰਕੇ ਪੜ੍ਹਾਂਗਾ।ਉਹ ਇਲਾਕੇ ਦੀ ਗੱਲ ਕਰਦੇ ਸਨ।

**ਮਾਨਯੋਗ ਸਪੀਕਰ:** ਤੁਸੀਂ ਬਾਪੂ ਦੀ ਗੱਲ ਨਾ ਕਰੋ, ਤੁਸੀਂ ਸੋਹਾਣੇ ਵਾਲਿਆਂ ਦੀ ਗੱਲ ਕਰੋ।

Under Print
Not for Legal/Official use

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਬਾਪੂ ਆਸਾ ਰਾਮ ਸੋਹਾਣੇ ਵਾਲਿਆਂ ਦੀ ਹੀ ਕਰ ਰਿਹਾ ਹਾਂ ਜੀ।ਮੈਂ ਬਜਟ ਤੇ ਬੋਲਣ ਤੋਂ ਪਹਿਲਾਂ ਉਨ੍ਹਾਂ ਦੀਆਂ ਕੁਝ ਲਾਈਨਾਂ, ਜੋ ਮੈਂ ਰਾਤ ਨੂੰ ਲਿਖੀਆਂ, ਕਿਉਂਕਿ ਜਦੋਂ ਸਰਕਾਰ ਬਣੀ ਤਾਂ ਲੋਕਾਂ ਦੀਆਂ ਭਾਵਨਾਵਾਂ ਬੜੀਆਂ ਉੱਚੀਆਂ ਸਨ। ਇਸ ਕਰਕੇ 70 ਸੀਟਾਂ ਤੁਹਾਨੂੰ ਦਿੱਤੀਆਂ ਪਰੰਤੂ ਇਨ੍ਹਾਂ ਬਜਟਾਂ ਨੇ ਲੋਕਾਂ ਦਾ ਦਿਲ ਹੀ ਤੋੜ ਦਿੱਤਾ ਔਰ ਇਸ ਬਜਟ ਨੂੰ ਮੈਂ ਝੂਠ ਦਾ ਪੁਲੰਦਾ ਇੱਕ ਸਿਰਲੇਖ ਦਿੱਤਾ ਹੈ। ਪੁਲੰਦਾ ਨੂੰ ਸਾਡੀ ਪੁਆਧੀ ਵਿੱਚ ਬੰਡਲ ਕਹਿੰਦੇ ਹਨ।ਮੈਂ ਆਸਾ ਰਾਮ ਜੀ ਦੀਆਂ ਲਾਈਨਾਂ ਵਿੱਚ ਕੁਝ ਲਿਖਿਆ ਹੈ :

** **

**ਸ਼੍ਰੀ ਸੁਰਿੰਦਰ ਕੁਮਾਰ ਡਾਵਰ (ਲੁਧਿਆਣਾ ਕੇਂਦਰੀ):** ਐਨ.ਕੇ. ਜੀ, ਨਸ਼ੇ ਬੰਦ ਕਰਦੂ ਨਹੀਂ, ਲੱਕ ਤੋੜ ਦੂ ਸੀ। ਇਹ ਸੋਧ ਕਰ ਲਓ।

**ਸ਼੍ਰੀ ਐਨ.ਕੇ. ਸ਼ਰਮਾ (ਡੇਰਾਬੱਸੀ):** ਚਲੋ, ਪਤਾ ਨਹੀਂ, ਤੁਸੀਂ ਤਾਂ ਲੱਤ ਵੀ ਨਹੀਂ ਤੋੜੀ (ਹਾਸਾ)

** **

ਅੱਗੇ ਸੁਣੋ ਜੀ, ਤੁਸੀਂ ਕਿਹਾ ਸੀ ਕਿ ...

**ਸ਼੍ਰੀ ਐਨ.ਕੇ.ਸ਼ਰਮਾ :** ਜਾਰੀ..... ਅੱਗੇ ਕਿਸਾਨਾਂ ਦੀ ਗੱਲ ਹੈ ਜੀ, ਤੁਸੀਂ ਕਿਹਾ ਸੀ ਕਿ ਅਸੀਂ 90 ਹਜ਼ਾਰ ਕਰੋੜ ਰੁਪਿਆ ਕਿਸਾਨਾਂ ਦਾ ਮੁਆਫ ਕਰਾਂਗੇ।

ਕਿਹਾ 100% ਕਰਜ਼ਾ, ਥੋੜਾ ਮਾਫ ਕਰੂੰਗਾ ਮੈਂ, ਕਈਆਂ ਨੇ ਬੈਂਕਾਂ ਤੋਂ ਲੋਨ ਲਏ ਹਨ ਤੇ ਕਈਆਂ ਨੇ ਕੋਆਪ੍ਰੇਟਿਵ ਤੋਂ ਲਏ ਹਨ ਤੇ ਕਈਆਂ ਨੇ ਆੜ੍ਹਤੀਆਂ ਤੋਂ ਲਏ ਹਨ।

ਤੁਸੀਂ ਲੰਮੀਆਂ ਤਾਣ ਕੇ ਸੌਂ ਜੋ, ਕਰਜ਼ਾ ਆਪ ਭਰੂੰਗਾ ਮੈਂ,
ਆਟਾ ਦਾਲ ਤੇ ਚਾਹ-ਚੀਨੀ ਥੋਡੇ ਘਰ ਪਹੁੰਚਾਵਾਂਗਾ,
ਰਾਸ਼ਨ ਛੱਡੋ, ਪੈਨਸ਼ਨ ਬੈਂਕਾਂ ਵਿਚ ਨਾ ਬਹੁੜ੍ਹਦੀ ਏ,
ਸੋਚਣ ਵਾਲਾ ਮਸਲਾ ਭਾਈ ਗੱਲ ਨਾ ਚੌੜ ਦੀ ਏ,
ਬੋਲਣਾ ਏ ਸੱਚ ਮੈਂ ਜਮ੍ਹਾਂ ਨੀਂ ਡੋਲਣਾ,** **
ਕੋਈ ਰੋਕੇ ਜਿੰਨਾ ਮਰਜ਼ੀ ਅੱਜ ਮੈਂ ਬੋਲਣਾ।

ਸਪੀਕਰ ਸਾਹਿਬ, ਡਿਵੈੱਲਪਮੈਂਟ ਦੀਆਂ ਬੜੀਆਂ ਗੱਲਾਂ (ਵਿਘਨ...ਸ਼ੋਰ) ਦੇਖੋ, ਮੈਂ ਕਿਸੇ ਨੂੰ ਨਹੀਂ ਟੋਕਿਆ।

(ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ, ਬੈਠੋ, ਬੈਠੋ।

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਅਸੀਂ ਪੰਜਾਬ ਵਿਚ ਸੜਕਾਂ ਬਣਾਈਆਂ, ਬਿਜਲੀ ਬਣਾਈ, ਏਅਰਪੋਰਟ ਬਣਾਏ, ਪ੍ਰਸ਼ਾਸਕੀ ਸੁਧਾਰ ਲਾਗੂ ਕੀਤੇ।ਆਈ.ਸੀ.ਐਸ.ਬੀ. ਲਿਆਏ, ਨਾਈਪਰ ਲਿਆਏ, ਨੈਰੋਲੈਕ ਲੈ ਕੇ ਆਏ, ਇਨਫੋਸਿਸ ਲਿਆਏ, ਐਰੋਸਿਟੀ ਬਣਾਈ, ਐਜੂਕੇਸ਼ਨ ਸਿਟੀ ਬਣਾਈ, ਮੈਡੀਸਿਟੀ ਬਣਾਈ, ਸਾਈਕਲ ਵੈਲੀ ਬਣਾਈ।ਅੱਜ ਤੁਸੀਂ ਦੇਖੋ ,

ਲੰਮੀਆਂ ਸੜਕਾਂ ਵਾਲੇ ਅਸੀਂ ਤਾਂ ਜਾਲ ਵਿਛਾਏ ਸੀ,
ਯਾਦਗਾਰਾਂ ਬਣਾਈਆਂ ਵੱਡੇ ਬੋਰਡ ਵੀ ਲਾਏ ਸੀ,
ਦੋ ਸੌ ਯੂਨਿਟ ਬਿਜਲੀ ਦਿੱਤੀ ਮੁਫਤ ਲੁਕਾਈ ਨੂੰ,
ਵੱਡੇ ਵੱਡੇ ਬਿਜਲੀ ਵਾਲੇ ਬਿਲ ਤੁਸੀਂ ਲਾ ਦਿੱਤੇ,
ਅੱਜ ਰੋਂਦੀ ਫਿਰਦੀ ਬਚਨੀ, ਓਹਨੂੰ ਸਿਆਪੇ ਪਾ ਦਿੱਤੇ
(ਬਚਨੀ ਸਾਡੇ ਪਿੰਡਾਂ ਵਿਚ ਜਿਹੜੇ ਗਰੀਬ ਲੋਕ ਹਨ, ਉਨ੍ਹਾਂ ਨੂੰ ਸੰਬੋਧਨ ਕੀਤਾ ਗਿਆ ਹੈ।)

ਚਾਹੇ ਗਿੱਟ-ਗੋਡੇ ਲੱਗੇ ਮੈਂ ਤਾਂ ਸੱਚ ਬੋਲਣਾ,
**ਕੋਈ ਰੋਕੇ ਜਿੰਨਾ ਮਰਜ਼ੀ ਮੈਂ ਤਾਂ ਸੱਚ ਬੋਲਣਾ**

ਸਪੀਕਰ ਸਾਹਿਬ, ਜੇ ਮੇਰੇ ਤੋਂ ਕੁਝ ਗਲਤ ਬੋਲਿਆ ਗਿਆ ਹੋਵੇ ਤਾਂ ਮੈਂ ਪਹਿਲਾਂ ਹੀ ਮੁਆਫੀ ਮੰਗ ਲੈਂਦਾ ਹਾਂ ਜੀ।ਮੈਨੂੰ ਬੋਲ ਲੈਣ ਦਿਓ।(ਵਿਘਨ...ਸ਼ੋਰ) ਜਿਸਦਾ ਬਿਲ ਮਾਫ ਸੀ ਉਹ ਅੱਜ ਰੋਂਦੀ ਫਿਰ ਰਹੀ ਹੈ। (ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ, ਜ਼ੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸੋਚ ਸੀ ਕਿ ਅਮਨ-ਸ਼ਾਂਤੀ ਤੇ ਭਾਈਚਾਰਕ ਸਾਂਝ ਤੇ ਉਸ ਨੂੰ ਇੱਕ ਖਾਸ ਏਜੰਡੇ ਦੇ ਤਹਿਤ ਅੱਜ ਖਤਮ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ।

ਬਰਗਾੜੀ ਵਾਲੇ ਕਠਪੁਤਲੀਆਂ ਥੋਡੇ ਹੱਥਾਂ ਦੀਆਂ,
ਤੁਸੀਂ ਵਾਂਗਾਂ ਘੁੱਟ ਕੇ ਫੜੀਆਂ, ਉਨ੍ਹਾਂ ਵਾਲੇ ਰਥਾਂ ਦੀਆਂ,
ਥੋਡੇ ਚਾਤਰ ਇਸ਼ਾਰਿਆਂ ਤੇ ਉਹ ਨੱਚਦੇ ਫਿਰਦੇ ਨੇ,
ਜ਼ੋਰ ਲਾ ਲੋ ਐਸਜੀਪੀਸੀ ਥੋਡੇ ਹੱਥ ਨਾ ਆਉਣੀ ਏ,
ਮੈਨੂੰ ਲਗਦਾ ਤੁਸੀਂ ** ਫੇਰ ਦੁਹਰਾਉਣੀ ਏ,
ਲੱਗੇ ਭਾਵੇਂ ਕੌੜੀ ਪਰ ਮੇਰੀ ਗੱਲ ਗੌਲਣਾ,
(ਗੌਲਣਾ ਨੂੰ ਸਾਡੇ ਪੁਆਧ ਵਿਚ ਗੁਫਤਗੂ ਨੂੰ ਕਹਿੰਦੇ ਹਨ।)**

ਸਪੀਕਰ ਸਾਹਿਬ ਸਾਡੇ ਭਰਾ ਇੱਥੇ ਬੋਲ ਰਹੇ ਸੀ, ਤੇ ਮੈਨੂੰ ਊਨ੍ਹਾਂ ਤੇ ਅਫਸੋਸ ਹੈ। ਬਾਦਲ ਸਾਹਿਬ ਪੰਜ ਵਾਰ ਪੰਜਾਬ ਦੇ ਮੁੱਖ ਮੰਤਰੀ ਰਹੇ ਹਨ। ਦੇਸ਼ ਦੇ ਸਭ ਤੋਂ ਵੱਡੇ ਲੀਡਰ ਹਨ। ਸਤਾਰਾਂ ਸਾਲ ਉਨ੍ਹਾਂ ਨੇ ਜੇਲ੍ਹ ਕੱਟੀ।ਇਹ ਕਹਿ ਰਹੇ ਹਨ ਕਿ ਉਹ ਭੱਜ ਜਾਣਗੇ।ਬਾਦਲ ਸਾਹਿਬ ਤਾਂ ਤਿਆਰ ਹਨ, ਤੁਸੀਂ ਉਨ੍ਹਾਂ ਨੂੰ ਹੁਣ ਫੋਨ ਮਾਰੋ। ਮੈਂ ਮੁਆਫੀ ਮੰਗ ਲੈਂਦਾ ਹਾਂ ਜੀ।ਰਾਜਾ ਜੀ, ਮੈਂ ਤੁਹਾਡੇ ਤੋਂ ਮੁਆਫੀ ਮੰਗ ਲੈਂਦਾ ਹਾਂ ਜੇ ਕੋਈ ਗਲਤੀ ਹੋ ਗਈ ਹੋਵੇ।

( ਇਸ ਸਮੇਂ ਕਾਂਗਰਸ ਪਾਰਟੀ ਦੇ ਕਈ ਮੈਂਬਰ ਆਪਣੀਆ ਸੀਟਾਂ ਤੇ ਖੜ੍ਹੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਚਲੋ ਨਿਬੇੜੋ ਸ਼ਰਮਾ ਜੀ, ਨਿਬੇੜੋ।ਸ਼ਰਮਾ ਜੀ ਟਾਈਮ ਹੋ ਗਿਆ।ਨਹੀਂ, ਨਹੀਂ ਟਾਈਮ ਹੋ ਗਿਆ।

**ਸ਼੍ਰੀ ਐਨ.ਕੇ.ਸ਼ਰਮਾ :** ਨਹੀਂ ਜੀ, ਮੈਂ ਤਾਂ ਹਾਲੇ ਸ਼ੁਰੂ ਕਰਨਾ ਹੈ **

**ਮਾਨਯੋਗ ਸਪੀਕਰ :** ਚਲੋ ਬੈਠ ਜਾਓ, ਬੈਠ ਜਾਓ।ਜਗਦੇਵ ਸਿੰਘ ਕਮਾਲੂ ਜੀ, ਜਗਦੇਵ ਸਿੰਘ ਜੀ।

**ਸ਼੍ਰੀ ਐਨ.ਕੇ.ਸ਼ਰਮਾ :** ਸਪੀਕਰ ਸਾਹਿਬ, ਤੁਸੀਂ ਸੱਤ ਮਿੰਟ ਕਿਹਾ ਸੀ।

**ਮਾਨਯੋਗ ਸਪੀਕਰ :** ਬੈਠੋ, ਬੈਠੋ ਟਾਈਮ ਦੇਖ ਲਓ। ਟਾਈਮ ਓਵਰ ਹੋ ਗਿਆ ਜੀ।ਬੈਠ ਜਾਓ, ਬੈਠ ਜਾਓ।ਤੁਸੀਂ ਬੋਲ ਲਏ, ਬੋਲ ਲਏ। ਹੋ ਗਿਆ, ਹੋ ਗਿਆ, ਬਹੁਤ ਹੋ ਗਿਆ।

**ਮਾਨਯੋਗ ਸਪੀਕਰ** : ਬੈਠ ਜਾਓ, ਬੈਠ ਜਾਓ ...(ਵਿਘਨ)... ਬੋਲ ਲਿਆ। ਤੁਸੀਂ ਬੋਲ ਲਿਆ। ਹੁਣ ਹੋ ਗਿਆ। ਹੋ ਗਿਆ, ਹੋ ਗਿਆ, ਹੋ ਗਿਆ। ...(ਵਿਘਨ)... ਕਮਾਲੂ ਜੀ ਨੂੰ ਬੋਲ ਲੈਣ ਦਿਓ। ਉਹ ਪਹਿਲੀ ਵਾਰ ਬੋਲਣ ਲੱਗੇ ਹਨ। ਸ਼ਰਮਾ ਜੀ, ਉਹ ਪਹਿਲੀ ਵਾਰ ਬੋਲਣ ਲੱਗੇ ਹਨ ...(ਵਿਘਨ)...

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਇੱਕ ਮਿੰਟ। ਮੈਂ ਇਨ੍ਹਾਂ ਦੀ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਤਾਰੀਫ ਕਰਨੀ ਹੈ ....(ਵਿਘਨ)....

**ਮਾਨਯੋਗ ਸਪੀਕਰ** : ਕੀ ਕਹਿਣਾ ਹੈ ਦੱਸੋ। ਦੱਸੋ। ਇੱਕ ਮਿੰਟ ਜਗਦੇਵ ਜੀ।

(ਇਸ ਸਮੇਂ ਸ਼੍ਰੀ ਸੁਰਿੰਦਰ ਕੁਮਾਰ ਡਾਵਰ ਅਤੇ ਸਰਦਾਰ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਸੀਟਾਂ ਦੇ ਅੱਗੇ ਖੜ੍ਹੇ ਸ਼੍ਰੀ ਐਨ.ਕੇ. ਸ਼ਰਮਾ ਨੂੰ ਸੰਬੋਧਨ ਕਰਕੇ ਬਿਨਾਂ ਆਗਿਆ ਤੋਂ ਕੁਝ ਬੋਲ ਰਹੇ ਸਨ ਜਿਹੜਾ ਕਿ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ. ਐਨ.ਕੇ. ਸ਼ਰਮਾ** : ਇੱਕ ਮਿੰਟ ਜੀ। ਮੈਂ ਇਨ੍ਹਾਂ ਦੀ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਤਾਰੀਫ ਕਰਨੀ ਹੈ। ...(ਵਿਘਨ)... ਮੈਂ ਹੁਣ ਇਨ੍ਹਾਂ ਦੀ ਤਾਰੀਫ ਕਰਨੀ ਹੈ। ਆਪੋਜੀਸ਼ਨ ਵਿੱਚ ਬੈਠਣਾ .....

**ਸਰਦਾਰ ਅਮਰਿੰਦਰ ਸਿੰਘ ਰਾਜਾ ਵੜਿੰਗ** : ਤੁਸੀਂ ਕੀ ਕਰ ਰਹੇ ਹੋ? ਬਜਟ ਤੇ ਬੋਲ ਰਹੇ ਹੋ ਕਿ ਕੀ ਕਰ ਰਹੇ ਹੋ ....(ਵਿਘਨ)....

**ਸ਼੍ਰੀ ਐਨ.ਕੇ. ਸ਼ਰਮਾ** : ਬਜਟ ਤੇ ਬੋਲ ਰਿਹਾ ਹਾਂ ਜੀ, ਤੁਸੀਂ ਬੋਲ ਲੈਣ ਦਿਓ ....(ਵਿਘਨ)... ਬੋਲ ਲੈਣ ਦੇ ਭਾਈ – ਆਪੋਜੀਸ਼ਨ ਵਿੱਚ ਬੈਠਣਾ ...(ਵਿਘਨ)... ਯਾਰ ਮੈਂ ਇਨ੍ਹਾਂ ਦੀ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਤਾਰੀਫ ਕਰ ਰਿਹਾ ਹਾਂ, ਤੁਹਾਨੂੰ ਇਨ੍ਹਾਂ ਤੋਂ ਕੀ ਤਕਲੀਫ ਹੈ ....(ਵਿਘਨ).... ਸਾਰੇ ਬਜਟ ਤੇ ਬੋਲ ਕੇ ਗਏ ਹਨ ....(ਵਿਘਨ)... ਸਪੀਕਰ ਸਾਹਿਬ, ਬੋਲ ਲੈਣ ਦਿਓ, ਇੱਕ ਮਿੰਟ ਹੀ ਹੈ ਹੁਣ।

**ਮਾਨਯੋਗ ਸਪੀਕਰ** : ਤੁਸੀਂ ਤਾਂ ਬੋਲਦੇ ਨਹੀਂ ਹੁਣ।

**ਸ਼੍ਰੀ ਐਨ.ਕੇ. ਸ਼ਰਮਾ** : ਆਪੋਜੀਸ਼ਨ ਵਿੱਚ ਬੈਠਣਾ ਸੌਖਾ ਹੁੰਦਾ ਹੈ

ਪਰ 9 ਚੇਲਿਆਂ ਨਾਲ ਮੋਢੀ ਬਣਨਾ ਔਖਾ ਹੁੰਦਾ ਹੈ।

ਦੇ ਅਸਤੀਫਾ ਮੁੜ ਮੁੜ ਕੁਰਸੀ ਸਾਂਭੀ ਜਾਂਦੇ ਹਾਂ

ਆਹ ** ** ਕੋਈ ਨਾ ਵਾਲੀ ਹੈ

ਭਾਰੀ ਛੇਕਾਂ ਨਾਲ ਆਪ ਵਾਲਿਓ ਥੋੜੀ ਥਾਲੀ ਹੈ।

**ਮਾਨਯੋਗ ਸਪੀਕਰ** : ਚਲੋ ਬੈਠੋ ਹੁਣ। ...(ਵਿਘਨ)... ਜਗਦੇਵ ਸਿੰਘ ਕਮਾਲੂ ਜੀ ... ਕਮਾਲੂ ਜੀ, ਕਮਾਲੂ ਜੀ।

**ਮਾਨਯੋਗ ਸਪੀਕਰ** : ਆਹ ** ** ਬਾਰੇ ਐਕਸਪੰਜ ਕਰ ਦਿਓ। ...(ਵਿਘਨ)... ਬੋਲੋ ਜੀ ਬੋਲੋ।

**ਸਰਦਾਰ ਜਗਦੇਵ ਸਿੰਘ ਕਮਾਲੂ (ਮੌੜ)** : ਸਪੀਕਰ ਸਾਹਿਬ, ਥੈਂਕ ਯੂ ਤੁਸੀਂ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ....

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ** : ਸਪੀਕਰ ਸਾਹਿਬ .....

**ਮਾਨਯੋਗ ਸਪੀਕਰ** : ਉਹ ਐਕਸਪੰਜ ਕਰ ਦਿੱਤਾ ਜੀ, ਐਕਸਪੰਜ ਕਰ ਦਿੱਤਾ ਹੈ।

**ਸਰਦਾਰ ਜਗਦੇਵ ਸਿੰਘ ਕਮਾਲੂ** : ਸਾਡੇ ਉਧਰਲੇ ਭਰਾਵਾਂ ਨੇ ਤਾਰੀਫ ਕਰਦੇ ਹੋਏ ਕਿਹਾ ਸੀ ਕਿ ਅਸੀਂ ਪੰਜ ਥਰਮਲਾਂ ਦੀਆਂ ਚਿਮਨੀਆਂ ਦਾ ਧੂੰਆਂ ਕੱਢਣ ਲਗਾ ਦਿੱਤਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਥਰਮਲਾਂ ਦੀਆਂ ਚਿਮਨੀਆਂ ਵਿੱਚੋਂ ਧੂੰਆਂ ਤਾਂ ਜਰੂਰ ਨਿਕਲਦਾ ਹੈ ਪਰ ਉਸ ਧੂੰਏ ਨਾਲ ਕਿਸਾਨਾਂ ਦਾ ਨੁਕਸਾਨ ਹੋ ਰਿਹਾ ਹੈ। ਸਾਡੇ ਪਿੰਡ ਦੇ ਨੇੜੇ ਮੇਰੇ ਹਲਕੇ ਦੇ ਨੇੜੇ ਬਣਾਂਵਾਲੀ ਥਰਮਲ ਹੈ, ਉਸ ਦਾ ਜਿਹੜਾ ਧੂੰਆਂ ਹੈ, ਜਿਹੜੇ ਬਾਗ ਲੱਗੇ ਹੋਏ ਹਨ, ਬਾਗਾਂ ਨੂੰ ਜਦੋਂ ਫਲ ਲਗਦਾ ਹੈ ਤਾਂ ਉਸ ਤੇ ਪੈਂਦਾ ਹੈ ਅਤੇ ਬਾਗਾਂ ਦਾ ਫਲ ਅੱਧਾ ਰਹਿ ਜਾਂਦਾ ਹੈ। ਕੀ ਸਰਕਾਰ ਉਨ੍ਹਾਂ ਬਾਗਬਾਨਾਂ ਨੂੰ ਕੋਈ ਰਿਆਇਤ ਦੇਣ ਜਾਣ ਰਹੀ ਹੈ ਜਾਂ ਉਨ੍ਹਾਂ ਥਰਮਲ ਵਾਲਿਆਂ ਤੋਂ ਦਿਵਾਉਂਦੀ ਹੈ, ਜਿਨ੍ਹਾਂ ਦਾ ਧੂੰਆਂ ਉਨ੍ਹਾਂ ਦੀਆਂ ਫਸਲਾਂ ਦਾ 50 ਪ੍ਰਤੀਸ਼ਤ ਨੁਕਸਾਨ ਕਰ ਦਿੰਦਾ ਹੈ। ਦੂਜੀ ਗੱਲ, ਬਜਟ ਵਿੱਚ ਨਸ਼ਾ ਰੋਕਣ ਬਾਰੇ ਕਿਹਾ ਗਿਆ ਹੈ। ਮੈਂ ਪਿਛਲੀ ਵਾਰ ਵੀ ਇਹ ਬੇਨਤੀ ਕੀਤੀ ਸੀ ਕਿ ਜਿਹੜੇ ਨਸ਼ਾ ਛਡਾਊ ਕੇਂਦਰ ਹਨ, ਉਨ੍ਹਾਂ ਵਿੱਚ ਜਿਹੜੇ ਨੌਜਵਾਨਾਂ ਦਾ ਨਸ਼ਾ ਛਡਾਇਆ ਜਾਂਦਾ ਹੈ, ਉਨ੍ਹਾਂ ਨੂੰ ਸਿਰਫ ਨਸ਼ੇ ਵਾਲੀਆਂ ਗੋਲੀਆਂ ਦੇ ਕੇ ਹੀ ਨਸ਼ਾ ਛਡਾਇਆ ਜਾਂਦਾ ਹੈ। ਜਦੋਂ ਮਰੀਜ਼ ਉਹ ਗੋਲੀਆਂ ਲੈਣੀਆਂ ਬੰਦ ਕਰ ਦਿੰਦਾ ਹੈ ਤਾਂ ਉਹ ਫਿਰ ਨਸ਼ਾ ਖਾਣਾ ਸ਼ੁਰੂ ਕਰ ਦਿੰਦਾ ਹੈ। ਕਿਸੇ ਵੀ ਨਸ਼ਾ ਛਡਾਊ ਕੇਂਦਰ ਦੇ ਵਿੱਚ ਮਿਨਰਲਜ਼ ਜਾਂ ਵਿਟਾਮਨਜ਼ ਦੀ ਦਵਾਈ ਨਹੀਂ ਦਿੱਤੀ ਜਾਂਦੀ, ਜਿਸ ਨਾਲ ਉਸ ਦਾ ਮਨ ਨਸ਼ੇ ਲਈ ਨਾ ਕਰੇ।

ਸਪੀਕਰ ਸਾਹਿਬ, ਇਸ ਬਜਟ ਦੇ ਵਿੱਚ 128 ਨੰਬਰ ਤੇ ਲਿਖਿਆ ਹੋਇਆ ਹੈ –

ਇਹ ਬੜੀ ਸੰਤੁਸ਼ਟੀ ਵਾਲੀ ਗੱਲ ਹੈ ਕਿ ਸਾਡੀ ਸਰਕਾਰ 239 ਮੁੱਢਲੇ ਸਿਹਤ ਕੇਂਦਰਾਂ ਅਤੇ 190 ਸਬਸੀਡੀਅਰੀ ਸਿਹਤ ਕੇਂਦਰਾਂ ਨੂੰ ਸਿਹਤ ਅਤੇ ਤੰਦਰੁਸਤੀ ਕੇਂਦਰਾਂ (ਹੈਲਥ ਐਂਡ ਵੈਲਨੈਸ ਸੈਂਟਰ) ਦੇ ਰੂਪ ਵਿੱਚ ਅਪਗ੍ਰੇਡ ਕਰਕੇ ਜਨਤਾ ਨੂੰ ਵਿਸਤ੍ਰਿਤ ਸੇਵਾਵਾਂ ਪ੍ਰਦਾਨ ਕਰ ਰਹੀ ਹੈ। ਇਸ ਤੋਂ ਇਲਾਵਾ 258 ਹੋਰ ਕੇਂਦਰ ਸਥਾਪਿਤ ਕੀਤੇ ਜਾਣਗੇ ਅਤੇ 800 ਸਿਹਤ ਅਤੇ ਤੰਦਰੁਸਤੀ ਕੇਂਦਰਾਂ ਦਾ ਮਜ਼ਬੂਤੀਕਰਨ ਕਰਕੇ 2019-20 ਵਿੱਚ ਉਨ੍ਹਾਂ ਨੂੰ ਕਾਰਜਸ਼ੀਲ ਕਰ ਦਿੱਤਾ ਜਾਵੇਗਾ। ਮੈਂ ਇਸ ਸਾਲ ਦੌਰਾਨ ਇਸ ਮੰਤਵ ਲਈ 22.50 ਕਰੋੜ ਰੁਪਏ ਦਿੱਤੇ ਜਾਣ ਦੀ ਤਜਵੀਜ਼ ਰੱਖਦਾ ਹਾਂ।

ਸ਼੍ਰੀਮਾਨ ਜੀ, ਸਾਡੇ ਮੌੜ ਮੰਡੀ ਦੇ ਵਿੱਚ ਇੱਕੋ ਇੱਕ ਹਸਪਤਾਲ ਹੈ, ਜਿਹੜਾ 1970 ਵਿੱਚ ਹੋਂਦ ਵਿੱਚ ਆਇਆ ਸੀ। ਜਿਹੜਾ 1970 ਵਿੱਚ 25 ਬਿਸਤਰਿਆਂ ਦਾ ਹਸਪਤਾਲ ਬਣਾਇਆ ਗਿਆ ਸੀ। ਜਿਸ ਨੂੰ ਸੰਨ 2000 ਦੇ ਵਿੱਚ 30 ਬਿਸਤਰਿਆਂ ਦਾ ਬਣਾ ਕੇ ਕਮਿਊਨਿਟੀ ਸੈਂਟਰ ਹਾਲ ਬਣਾਇਆ ਗਿਆ ਹੈ। ਉਸ ਹਸਪਤਾਲ ਵਿੱਚ ਅੱਜ ਤੱਕ ਕੋਈ ਵੀ ਡਾਕਟਰ ਨਹੀਂ, ਚਾਰ-ਪੰਜ ਡਾਕਟਰਾਂ ਦੀਆਂ ਉਥੇ ਆਸਾਮੀਆਂ.....

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ** : ਜੀ, ਬ੍ਰਹਮ ਮਹਿੰਦਰਾ ਜੀ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਰ, ਅੱਜ ਸਵੇਰੇ ਇਨ੍ਹਾਂ ਦਾ ਇਸ ਇਸ਼ੂ ਤੇ ਸਵਾਲ ਲੱਗਿਆ ਹੋਇਆ ਸੀ। ਇਨ੍ਹਾਂ ਨੂੰ ਪੂਰੀ ਡਿਟੇਲ ਵਿੱਚ ਦੋ ਪੇਜ ਦਾ ਜਵਾਬ ਗਿਆ ਹੋਇਆ ਹੈ। ਉਹ ਪੂਰਾ ਪੜ੍ਹ ਲੈਣ। ਮੈਂ ਫਰਦਰ ਵੀ ਇਨਸ਼ਿਓਰ ਕਰਦਾ ਹਾਂ ਕਿ ਉਥੇ ਉਹ ਸਾਰੀ ਡਿਟੇਲ ਦਿੱਤੀ ਹੋਈ ਹੈ, ਹਰ ਇਨ੍ਹਾਂ ਦਾ ਜੋ ਜੋ ਕੁਐਸ਼ਚਨ ਸੀ, ਕੋਈ ਹੋਰ ਵੀ ਕਮੀ ਉਥੇ ਜਿਹੜੀ ਹੈ, ਉਹ ਵੀ ਅਸੀਂ ਪੂਰੀ ਕਰ ਦਿਆਂਗੇ।

**ਮਾਨਯੋਗ ਸਪੀਕਰ** : ਥੈਂਕ ਯੂ।

**ਸਰਦਾਰ ਜਗਦੇਵ ਸਿੰਘ ਕਮਾਲੂ** : ਥੈਂਕ ਯੂ ਜੀ। ਵੈਸੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪੁਰਾਣੇ ਹਨ, ਉਨ੍ਹਾਂ ਨੂੰ ਹੀ ਚਾਲੂ ਕਰ ਦਿਓ। ਬੜਾ ਲਿਖਿਆ ਹੈ ਕਿ ਅਸੀਂ ਇੰਨੇ ਸੈਂਟਰ ਹੋਰ ਬਣਾ ਰਹੇ ਹਾਂ। ਮੇਰੇ ਹਲਕੇ ਦੇ ਬਹੁਤ ਸਾਰੇ ਹੈਲਥ ਸੈਂਟਰਾਂ ਵਿੱਚ ਡਾਕਟਰਾਂ ਦਾ ਪ੍ਰਬੰਧ ਨਹੀਂ ਹੈ।

**ਸਰਦਾਰ ਜਗਦੇਵ ਸਿੰਘ ਜਾਰੀ:**

ਉਨ੍ਹਾਂ ਵਿਚ ਡਾਕਟਰਾਂ ਦਾ ਪ੍ਰਬੰਧ ਹੈ ਨਹੀਂ, ਦਵਾਈ ਜ਼ਰੂਰ ਹੋ ਸਕਦਾ ਹੈ ਕਿ ਹੋਵੇਗੀ । ਇਹ ਲਿਖਿਆ ਹੋਇਆ ਹੈ, ਤੁਸੀਂ ਇਹ ਵੀ ਲਿਖਿਆ ਹੈ ਕਿ ਜਿਹੜਾ ਮੌੜ ਹਸਪਤਾਲ ਹੈ ਉਥੇ ਪੰਜ ਅਸਾਮੀਆਂ ਸਪੈਸ਼ੇਲਿਸਟ ਦੀਆਂ ਹਨ ਅਤੇ ਇਸ ਟਾਈਮ ਇੱਕ ਵੀ ਹੈ ਨਹੀਂ। ਠੀਕ ਹੈ ਤੁਸੀਂ ਇਹ ਵੀ ਲਿਖਿਆ ਹੈ ਕਿ ਇਹ ਅਸਾਮੀਆਂ ਪੂਰੀਆਂ ਕਰਨ ਜਾ ਰਹੇ ਹਾਂ, ਇਹ ਠੀਕ ਹੈ। ਮੈਂ ਤਾਂ ਦੱਸਣਾ ਹੀ ਹੈ ਅਤੇ ਇਹ ਤਾਂ ਮੇਰਾ ਹੱਕ ਬਣਦਾ ਹੈ ਕਿ ਹਾਲ ਇਹ ਹੈ । ਹਾਲ ਇਹ ਹੈ ਕਿ ਉਹ 1970 ਦਾ ਬਣਿਆ ਹੋਇਆ ਹਸਪਤਾਲ

ਹੈ, ਅੱਜ ਵੀ, ਮੈਂ ਪਿਛਲੇ ਸੈਸ਼ਨ ਦੌਰਾਨ ਵੀ ਮੈਂ ਕਿਹਾ ਸੀ ਕਿ ਉਥੇ ਅੱਜ ਵੀ ਐਮਰਜੈਂਸੀ ਸੇਵਾਵਾਂ ਮੁਹੱਈਆਂ ਨਹੀਂ ਹੋ ਰਹੀਆਂ, ਉਥੇ ਕੋਈ ਐਮਰਜੈਂਸੀ ਡਾਕਟਰ ਨਹੀਂ ਹੈ। ਇਸ ਤਰ੍ਹਾਂ ਬਜਟ ਦੇ ਪੈਰ੍ਹਾ ਨੰ: 165 ਵਿਚ ਲਿਖਿਆ ਹੈ ਕਿ ਪੇਂਡੂ ਖੇਤਰਾਂ ਵਿਚ ਬਹੁਤ ਸਾਰੀਆਂ ਆਬਾਦੀਆਂ ਪੀਣ ਯੋਗ ਪਾਣੀ ਵਿੱਚ ਆਰਸੈਨਿਕ, ਫਲੋਰਾਈਡ, ਯੂਰੇਨੀਅਮ ਅਤੇ ਹੋਰ ਭਾਰੀ ਧਾਤਾਂ ਦੀ ਮੌਜੂਦਗੀ ਹੈ, ਆਰ.ਓ.ਸਿਸਟਮ ਦੀ ਗੱਲ ਕੀਤੀ ਗਈ ਹੈ। ਮੇਰੇ ਹਲਕੇ ਦੇ ਵਿੱਚ ਮੇਰੀ ਮੌੜ ਮੰਡੀ ਸ਼ਹਿਰ ਵਿਚ 4 ਆਰ.ਓ. ਲੱਗੇ ਹੋਏ ਹਨ ਜਿਹੜੇ ਦੋ ਢਾਈ ਸਾਲ ਤੋਂ ਬੰਦ ਪਏ ਹਨ, ਤਕਰੀਬਨ ਸਾਰੇ ਪਿੰਡਾਂ ਵਿਚ ਆਰ.ਓ. ਬੰਦ ਪਏ ਹਨ, ਜਿਹੜੇ ਵਾਟਰ ਵਰਕਸ ਹਨ ਉਨ੍ਹਾਂ ਦਾ ਇਹ ਹਾਲ ਹੈ ਕਿ ਬਹੁਤੀਆਂ ਪੰਚਾਇਤਾਂ ਕੋਲ ਕੋਈ ਵੀ ਫੰਡ ਨਹੀਂ, ਕੋਈ ਪੈਸਾ ਨਹੀਂ, ਕੋਈ ਜ਼ਮੀਨ ਨਹੀਂ, ਉਥੇ ਵਾਟਰ ਵਰਕਸਾਂ ਦੇ ਬਿਜਲੀ ਦੇ ਬਿੱਲ ਕਾਫੀ ਵੱਡੇ ਹੋਏ ਪਏ ਹਨ, ਉਹ ਬਿਜਲੀ ਕੁਨੈਕਸ਼ਨ ਕੱਟ ਦਿੰਦੇ ਹਨ ਤੇ ਜਿੰਨਾ ਚਿਰ ਬਿਜਲੀ ਵਾਲਿਆਂ ਦੇ ਬਿਜਲੀ ਦੇ ਬਿੱਲ ਪੇਅ ਨਹੀਂ ਹੁੰਦੇ ਤਾਂ ਉਤਨਾ ਚਿਰ ਉਹ ਵਾਟਰ ਵਰਕਸ ਚਲਦੇ ਹੀ ਨਹੀਂ, ਇਸ ਤਰ੍ਹਾਂ ਲੋਕਾਂ ਨੂੰ ਸਾਫ ਪਾਣੀ ਕਿਵੇਂ ਦਿਆਂਗੇ? ਇਸ ਲਈ ਵਾਟਰ ਵਰਕਸਾਂ ਨੂੰ ਘੱਟੋ ਘੱਟ ਬਿਜਲੀ ਮੁਫਤ ਦਿੱਤੀ ਜਾਵੇ ਤਾਂ ਜੋ ਲੋਕਾਂ ਨੂੰ ਉਨ੍ਹਾਂ ਤੋਂ ਪੀਣ ਵਾਲਾ ਪਾਣੀ ਮਿਲ ਸਕੇ। ਜਿਹੜੇ ਆਰ.ਓ. ਹਨ ਉਹ ਮੇਰੇ ਹਲਕੇ ਦੇ ਤਕਰੀਬਨ 57-58 ਆਰ.ਓ. ਦੀ ਮੇਰੇ ਕੋਲ ਲਿਸਟ ਹੈ ਜਿਹੜੇ ਬੰਦ ਪਏ ਹਨ, ਫਿਰ ਅਸੀਂ ਚੰਗਾ ਪਾਣੀ ਕਿਵੇਂ ਦਿਆਂਗੇ? ਇਹ ਕੋਈ ਗੱਲਾਂ ਲਿਖਣ ਨਾਲ ਨਹੀਂ ਹੁੰਦੀਆਂ, ਗਰਾਊਂਡ ਉਤੇ ਜਾ ਕੇ ਦੇਖਿਆ ਜਾਵੇ ਕਿ ਗਰਾਊਂਡ ਲੈਵਲ ਉਤੇ ਕੀ ਹੋ ਰਿਹ ਹੈ? ਲੋਕ ਤਰਾਹ ਤਰਾਹ ਕਰ ਰਹੇ ਹਨ, ਲੋਕਾਂ ਤੱਕ ਕਿਸੇ ਵੀ ਤਰ੍ਹਾਂ ਦੀ ਸਹੂਲਤ ਉਪੜਦੀ ਨਹੀਂ। ਮਾਫ ਕਰਨਾ, ਇਥੋਂ ਜ਼ਰੂਰ ਦਿੱਤੀ ਜਾਂਦੀ ਹੈ, ਰਾਹ ਦੇ ਵਿਚ ਹੀ ਰਹਿ ਜਾਂਦੀ ਹੈ, ਕੋਈ ਵੀ ਆਰ.ਓ.ਸਿਸਟਮ ਨਹੀਂ ਚਲਦਾ, ਬਹੁਤੇ ਸਾਰੇ ਵਾਟਰ ਵਰਕਸਾਂ ਦੇ ਕੁਨੈਕਸ਼ਨ ਕੱਟੇ ਹੋਣ ਕਰਕੇ ਬੰਦ ਪਏ ਹਨ । ਇਸੇ ਤਰ੍ਹਾਂ ਜਿਹੜੇ ਹਸਪਤਾਲ ਹਨ ਉਨ੍ਹਾਂ ਵਿਚ ਦਵਾਈ ਹੈ ਨਹੀਂ, ਡਾਕਟਰ ਹੈ ਨਹੀਂ। ਸਬੰਧਤ ਮੰਤਰੀ ਜੀ ਜੇ ਮੈਨੂੰ ਕਹਿਣ ਤਾਂ ਮੈਂ ਸਾਰੀਆਂ ਲਿਸਟਾਂ ਇਨ੍ਹਾਂ ਨੂੰ ਦੇ ਦਿਆਂਗਾ ਕਿ ਇਹ ਪੰਜ ਬਿਸਤਰਿਆਂ ਦਾ ਹਸਪਤਾਲ ਹੈ, ਇਥੇ ਕੋਈ ਡਾਕਟਰ ਨਹੀਂ, ਇਥੇ ਕੋਈ ਦਵਾਈ ਨਹੀਂ, ਇਹ ਸਾਡਾ ਮੌਡ ਮੰਡੀ ਦਾ ਇਕੋ ਇਕ ਹਸਪਤਾਲ ਹੈ ਜਿਥੇ ਕੋਈ ਐਮਰਜੈਂਸੀ ਸੇਵਾਵਾਂ ਨਹੀਂ। ਮੈਂ ਅੱਜ ਵੀ ਜਦੋਂ ਵਾਕ ਆਊਟ ਕੀਤਾ ਤਾਂ ਬੰਬ ਬਲਾਸਟ ਦੀ ਗੱਲ ਕਰਦੇ ਇਹ ਗੱਲ ਕਹੀ ਸੀ ਕਿ ਜੇ ਸਾਡੇ ਹਸਪਤਾਲ ਵਿਚ ਐਮਰਜੈਂਸੀ ਡਾਕਟਰ ਹੁੰਦਾ ਤਾਂ ਕੋਈ ਨਾ ਕੋਈ ਜਾਨ ਬਚ ਜਾਂਦੀ। ਉਥੇ 2017 ਤੋਂ ਲੈ ਕੇ ਅੱਜ ਤੱਕ ਕੋਈ ਵੀ ਐਮਰਜੈਂਸੀ ਸੇਵਾਵਾਂ ਨਹੀਂ ਦਿੱਤੀਆਂ ਜਾ ਰਹੀਆਂ, ਜਿਹੜੇ ਸਾਡੇ ਹਲਕੇ ਦੇ ਲੋਕ ਹਨ ਉਹ ਕਿਧਰ ਨੂੰ ਜਾਣ? ਇਹ ਦੱਸਿਆ ਜਾਵੇ ਕਿ ਉਹ ਕਿਥੇ ਐਮਰਜੈਂਸੀ ਲੈ ਕੇ ਜਾਣ, ਮਰੀਜ਼ ਨੂੰ ਛੇਤੀ ਤੋਂ ਛੇਤੀ ਐਮਰਜੈਂਸੀ ਹਸਪਤਾਲ ਵਿਚ ਪਹੁੰਚਾ ਸਕੀਏ। ਸਾਡੇ ਤੋਂ ਬਠਿੰਡਾ 50 ਕਿਲੋਮੀਟਰ ਦੇ ਕਰੀਬ ਹੈ ਅਤੇ 50 ਕਰੀਬ ਐਮਰਜੈਂਸੀ ਜਾਂਦੇ ਜਾਂਦੇ ਜਿਹੜੇ ਮਰੀਜ਼ ਹਨ ਉਹ

ਮਰ ਜਾਂਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਬਜਟ ਪੇਸ਼ ਕੀਤਾ ਹੈ, ਇਹ ਠੀਕ ਹੈ, ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਪਰ ਇਸ ਨੂੰ ਅਮਲ ਵਿਚ ਲਿਆਂਦਾ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਥੈਂਕ ਯੂ। ਹਾਂ ਜੀ, ਸਰਦਾਰ ਤਰਸੇਮ ਸਿੰਘ ਡੀ.ਸੀ. ਸਾਹਿਬ ਜੀ।

**Shri Tarsem Singh DC (Attari) (S.C.):** Hon'ble Speaker Sahib, thank you very much for giving me time to speak on this Budget. I am really grateful to our Finance Minister Sardar Manpreet Singh Ji Badal and our Chief Minister Captain Amarinder Singh Ji who have given such an innovative and novel budget which looks after the interest of the State in all round development which leads to a strong economy in the future and will also lead to inclusive growth of the State. I am not only thankful to both of them but I rather salute both of them for presenting such a beautiful piece of economics which will help the whole State in a holistic way. So, when talking about the Budget, Scheduled Castes have been benefitted much more than any other section of the society as there was need for affirmative action. ਜਿੰਨੀ ਸਕੂਲਾਂ ਨੂੰ ਰਾਸ਼ੀ ਗਈ ਹੈ ਕਿਉਂਕਿ 80% ਬੱਚੇ ਸਡਿਊਲਡ ਕਾਸਟਾਂ ਦੇ ਪੜਦੇ ਹਨ ਔਰ ਇਹ ਵੱਡੇ ਰੂਪ ਵਿਚ ਜਿਹੜੀ ਰਾਸ਼ੀ ਹੈ ਇਹ ਉਨ੍ਹਾਂ ਬੱਚਿਆਂ ਦੇ ਕੋਲ ਪਹੁੰਚੇਗੀ, ਸਕੂਲ ਚੰਗੇ ਬਣਾ ਕੇ, ਸਮਾਰਟ ਸਕੂਲ ਚੰਗੇ ਬਣਾ ਕੇ ਜਿਵੇਂ ਦੱਸਿਆ ਹੈ ਕਿ 261 ਸਕੂਲ ਜਿਹੜੇ ਹਨ ਉਹ ਸਮਾਰਟ ਸਕੂਲ ਬਣਾਏ ਗਏ ਹਨ ਔਰ 2524 ਪ੍ਰਾਇਮਰੀ ਸਕੂਲ not only by the Govt. but alongwith the help of NRIs and..

**ਮਾਨਯੋਗ ਸਪੀਕਰ :** ਸਦਨ ਸੋਮਵਾਰ, ਮਿਤੀ 25 ਫਰਵਰੀ, 2019 ਦੇ 11.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੁੰਦਾ ਹੈ।

*2.30 ਵਜੇ ਬਾ:ਦੁ: (ਇਸ *ਸਮੇਂ ਸਦਨ ਸੋਮਵਾਰ, ਮਿਤੀ 25 ਫਰਵਰੀ, 2019 ਦੇ 11.00 ਵਜੇ ਪੂਰਵ ਦੁਪਹਿਰ ਤੱਕ ਸਥੱਗਿਤ ਹੋ ਗਿਆ।